वहां पर पहुंच जाते हैं । कहने का मतलब यह है कि किसी सरकार को हमारी शादियों के रीति रिवाजों में दखल देने की जरूरत नहीं यह तो आप लोग खुद ही कर सकते हैं । राजा साहब भी अपने जिले में ज़ाती रसूख इस्तेमाल करें । हां अगर कोई एक आदमी ज्यादा खराबी करता है तो उसको सज़ा मिलनी चाहिए । वैसे हकीकत यह है कि अगर इखलाकी दबाव किसी को मजबूर नहीं कर सकता तो कानून क्या कर लेगा ? फिर कानून के अन्दर लूपहोल्ज़ होते हैं इस-लिए जो जुर्म करते हैं वह बच जाते हैं । इसलिए जो कानून बनाना चाहते हैं वह ठीक नहीं कर रहे । फिर यह जो dowry वाली बात है इसमें धार्मिक tinge है,और यह सरकार सैक्युलर स्टेट है तो धार्मिक मामलों में इसका दखल देना ठीक नहीं । अगर कोई पाबन्दी लगती है तो यह Religious right पर एक बड़ा भारी छापा होगा । मैं ज़्यादा वक्त हाउस का न लेते हुए राजा साहिब से कहूंगा कि वह इस resolution को वापस ले लें और अगर वापस नहीं लेते तो इसे पास नहीं होना चाहिए । वरना यह देहातियों के साथ मज़ाक होगा । और उन के साथ बड़ी ज़्यादती होगी । इन लफज़ों के साथ मैं बैठता हूं ।

**ਸਰਦਾਰ ਪ੍ਰੀਤਮ ਸਿੰਘ ਸਾਹੋਕੇ** (ਸੁਨਾਮ-ਰੀਜ਼ਰਵ) : ਜਨਾਬ, ਸਪੀਕਰ ਸਾਹਿਬ, ਅਜ ਜੋ ਸਾਡੇ ਸਾਹਮਣੇ ਮਤਾ ਰਾਜਾ ਸਾਹਿਬ ਨੇ ਲਿਆਂਦਾ ਹੈ ਮੈਂ ਉਸ ਦੀ ਤਾਈਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਇਹ ਰਿਵਾਜ ਸਾਡੇ ਮੁਲਕ ਦੇ ਅੰਦਰ ਇਕ ਲਾਅਨਤ ਹੈ, ਇਸ ਲਈ ਇਸ ਨੂੰ ਦੂਰ ਕਰਨਾ ਚਾਹੀਦਾ ਹੈ । ਸਪੀਕਰ ਸਾਹਿਬ, ਜਦੋਂ ਕਿਸੇ ਲੜਕੇ ਯਾ ਲੜਕੀ ਦੀ ਸ਼ਾਦੀ ਸਾਡੇ ਪੰਜਾਬ ਦੇ ਅੰਦਰ ਹੁੰਦੀ ਹੈ ਤਾਂ ਸਹੀ ਮਾਨਿਆਂ ਵਿਚ ਉਸ ਨੂੰ ਸ਼ਾਦੀ ਨਹੀਂ ਕਿਹਾ ਜਾ ਸਕਦਾ । ਕਿਉਂਕਿ ਜਿਸ ਸਮੇਂ ਲੜਕੀ ਦੇ ਮਾਂ ਬਾਪ ਉਸ ਨੂੰ ਵੇਖਣ ਜਾਂਦੇ ਹਨ ਤਾਂ ਸਭ ਤੋਂ ਪਹਿਲਾਂ ਜਿਹੜਾ ਸਵਾਲ ਉਠਦਾ ਹੈ ਉਹ ਇਹੋ ਹੁੰਦਾ ਹੈ ਕਿ ਤੁਸੀਂ ਕੀ ਦਿਉਗੇ ? ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਗਰੀਬ ਘਰਾਨਿਆਂ ਦੀਆਂ ਲੜਕੀਆਂ ਛੇਤੀ ਛੇਤੀਂ ਵਿਆਹੀਆਂ ਹੀ ਨਹੀਂ ਜਾਂਦੀਆਂ । ਜਿਨ੍ਹਾਂ ਪਿੰਡਾਂ ਵਿੱਚ ਲੜਕੀਆਂ ਨੂੰ ਪੜ੍ਹਾਉਣ ਦਾ ਰਿਵਾਜ ਹੈ ਉਥੇ ਦਾ ਇਹ ਹਾਲ ਹੈ ਕਿ ਜੇ ਲੜਕਾ ਪੜ੍ਹਿਆ ਲਿਖਿਆ ਲਭਦੇ ਹਨ ਤਾਂ ਉਹ ਕਹਿੰਦਾ ਹੈ ਕਿ 10 ਸਾਲ School ਦੀ ਪੜ੍ਹਾਈ ਵਿੱਚ ਲਾਏ ਹਨ ਇਸ ਵਾਸਤੇ ਮੈਂ ਸ਼ਹਿਰ ਦੇ ਕਿਸੇ ਚੰਗੇ ਘਰਾਣੇ ਦੀ ਤੇ ਚੰਗੀ ਪੜ੍ਹੀ ਲਿਖੀ ਲੜਕੀ ਚਾਹੁੰਦਾ ਹਾਂ । ਜੇ ਲੜਕੀ ਪੜ੍ਹੀ ਲਿਖੀ ਹੋਵੇ ਉਹ ਵੀ ਇਹੋ ਕਹਿੰਦੀ ਹੈ ਕਿ ਮੈਂ ਪਿੰਡ ਵਿੱਚ ਕਿਸੇ ਅਨਪੜ੍ਹ ਨਾਲ ਸ਼ਾਦੀ ਨਹੀਂ ਕਰਾਉਣੀ ਕਿਉਂਕਿ ਮੈਂ ਭੱਤਾ ਲੈ ਕੇ ਖੇਤ ਵਿੱਚ ਨਹੀਂ ਜਾ ਸਕਾਂਗੀ, ਨਾ ਕੋਈ ਹੋਰ ਅਜਿਹਾ ਕੰਮ ਕਾਰ ਕਰ ਸਕਾਂਗੀ । ਜਿਸ ਦਾ ਨਤੀਜਾ ਇਹੋ ਨਿਕਲਦਾ ਹੈ ਕਿ ਜਦੋਂ ਕੋਈ ਇਹੋ ਜਿਹੀ ਸ਼ਾਦੀ ਹੁੰਦੀ ਹੈ ਤਾਂ ਸਭ ਤੋਂ ਪਹਿਲੇ ਗੱਲ ਇਹੋ ਹੁੰਦੀ ਹੈ ਕਿ ਜੀ ਦਾਜ ਵਿੱਚ ਮੁੰਡੇ ਲਈ ਰੇਡੀਓ, ਘੜੀ ਅਤੇ ਮੋਟਰ ਸਾਈਕਲ ਤੇ ਫਲਾਣੀ ਫਲਾਣੀ ਚੀਜ਼ ਚਾਹੀਦੀ ਹੈ । ਜੇ ਉਹ ਇਹ ਸਾਰੀਆਂ ਚੀਜ਼ਾਂ ਦੇ ਦੇਣ ਦੇ ਸਮਰਥ ਹੋਵੇ ਤਾਂ ਹੀ ਕੋਈ ਗੱਲ ਮੰਨੀ ਜਾ ਸਕਦੀ ਹੈ, ਨਹੀਂ ਤਾਂ ਇਹ ਗੱਲ ਖਤਮ ਹੋ ਜਾਂਦੀ ਹੈ । ਸਹੀ ਮਾਨਿਆਂ ਵਿੱਚ ਸ਼ਾਦੀ ਉਸ ਨੂੰ ਕਿਹਾ ਜਾਂਦਾ ਹੈ ਕਿ ਏਕ ਜੋਤ ਦੋ ਮੂਰਤੀ, ਹੋਣ । ਇਹ ਸ਼ਾਦੀ ਹੈ । ਇਹ ਨਹੀਂ ਹੋਣਾ ਚਾਹੀਦਾ ਕਿ ਕਿਸੇ ਲਾਲਚ ਦੇ ਅੰਦਰ ਆ ਕੇ ਸ਼ਾਦੀ ਕਰ ਦਿਤੀ ਜਾਵੇ ਇਹ ਸਹੀ ਮਾਨਿਆਂ ਵਿੱਚ ਸ਼ਾਦੀ ਨਹੀਂ ਕਹੀ ਜਾ ਸਕਦੀ, ਇਹ ਤਾਂ ਉਹ ਗੱਲ ਹੈ ਕਿ ਜਿਸ ਤਰ੍ਹਾਂ ਪੰਜਾਬ ਵਿੱਚ ਕਿਹਾ ਜਾਂਦਾ ਹੈ ਕਿ "ਜੋੜੀਆਂ ਜੱਗ ਥੋੜੀਆਂ ਪਰ ਨਰੜ ਬਹੁਤੇਰੇ" ਦਹੇਜ਼ ਲੈ ਕੇ ਤਾਂ ਇਕ ਤਰ੍ਹਾਂ ਨਾਲ ਸਿਰ ਨਰੜ ਕਰਨ ਵਾਲੀ ਹੀ ਗੱਲ ਹੈ, ਹੋਰ ਕੁਝ ਨਹੀਂ ।

[ਸਰਦਾਰ ਪ੍ਰੀਤਮ ਸਿੰਘ ਸਾਹੋਕੇ]

ਇਹ ਸਹੀ ਮਾਨਿਆਂ ਵਿੱਚ ਸ਼ਾਦੀ ਨਹੀਂ । ਬਾਕੀ ਦੀ ਉਮਰ ਵਿਚ ਲੜਕੇ ਲੜਕੀ ਦੇ ਝਗੜੇ ਵਧਦੇ ਹਨ । ਇਸ ਦਾ ਇਲਾਜ ਤਾਂ ਇਹੋ ਹੋ ਸਕਦਾ ਹੈ ਕਿ ਲੜਕਾ ਅਤੇ ਲੜਕੀ ਦੋਹਾਂ ਦਾ ਇਕੋ ਜਿਹਾ ਤਅੱਲੁਕ ਹੋਵੇ ਵਿਆਹ ਦੇ ਮਾਮਲੇ ਵਿਚ ਮੈਂ ਕਿਸੇ ਇਕ ਕੌਮ ਦਾ ਨਾਉਂ ਨਹੀਂ ਲੈਂਦਾ ਇਸ ਕਿਸਮ ਦੇ ਰਿਵਾਜ ਹਨ ਕਿ ਜੇ ਸ਼ਾਦੀ ਹੋਈ ਨੂੰ ਸਹਿਜ ਪੰਜ-ਛੇ ਮਹੀਨੇ ਹੋਏ ਹੋਣ ਅਤੇ ਪਤੀ ਸੁਰਗਵਾਸ ਹੋ ਜਾਵੇ ਤਾਂ ਲੜਕੀ ਨੂੰ ਘਰੋਂ ਬਾਹਰ ਕਢ ਦਿਤਾ ਜਾਂਦਾ ਹੈ, ਉਸ ਦੀ ਕੋਈ ਖਬਰ ਹੀ ਨਹੀਂ ਲੈਂਦਾ । ਪਰ ਜੇ ਕੋਈ ਚੰਗੇ ਘਰਾਣੇ ਵਿਚ ਲੜਕੀ ਦੀ ਸ਼ਾਦੀ ਕਰਨੀ ਹੋਵੇ ਤਾਂ ਲੜਕੀ ਵਾਲੇ ਜਿਸ ਤਰ੍ਹਾਂ ਕੋਈ ਕਿਸੇ ਚੀਜ਼ ਦਾ ਮੁਲ ਪਾਉਂਦਾ ਹੈ, ਆ ਆ ਕੇ ਕਹਿੰਦੇ ਹਨ ਕਿ ਮੈਂ ਇਹ ਇਹ ਚੀਜ਼ ਦਿਆਂਗਾ । ਇਕ ਦੂਸਰੇ ਤੋਂ ਵਧ ਚੜ੍ਹ ਕੇ ਗੱਲਾਂ ਕੀਤੀਆਂ ਜਾਂਦੀਆਂ ਹਨ । ਜਿਸ ਤਰ੍ਹਾਂ ਮੇਰੇ ਦੋਸਤ ਰਾਠੀ ਜੀ ਕਹਿੰਦੇ ਹਨ ਕਿ ਜਿਹੜੇ ਸਾਹਿਬੇ ਜਾਇਦਾਦ ਹੁੰਦੇ ਹਨ ਉਹੀ ਬਹੁਤਾ ਜਹੇਜ਼ ਦਿੰਦੇ ਹਨ । ਇਸ ਤਰ੍ਹਾਂ ਇਨ੍ਹਾਂ ਚੰਗੇ ਘਰਾਨੇ ਦੀਆਂ ਲੜਕੀਆਂ ਦੀ ਤਾਂ ਸ਼ਾਦੀ ਹੋ ਜਾਂਦੀ ਹੈ ਪਰ ਗ਼ਰੀਬ ਲੜਕੀਆਂ ਦੇ ਛੇਤੀ ਛੇਤੀ ਵਿਆਹ ਨਹੀਂ ਹੁੰਦੇ । ਜੇ ਸ਼ਾਦੀ ਹੋਣੀ ਤੈ ਵੀ ਹੋ ਜਾਵੇ ਤਾਂ ਉਨ੍ਹਾਂ ਨੂੰ ਫਿਕਰ ਪੈ ਜਾਂਦਾ ਹੈ ਕਿ ਲੜਕੀ ਦੀ ਸ਼ਾਦੀ ਕਰਨੀ ਹੈ ਉਸ ਨੂੰ ਜਹੇਜ਼ ਕਿਥੋਂ ਦੇਈਏ । ਕਿਉਂਕਿ ਨਾਲ ਦੇ ਘਰਾਂ ਵਿੱਚ ਜਦੋਂ ਸ਼ਾਦੀਆਂ ਹੁੰਦੀਆਂ ਹਨ ਉਸ ਨੂੰ ਪਤਾ ਹੁੰਦਾ ਹੈ ਕਿ ਇਤਨਾ ਕੁ ਮਾਲ ਦਿੱਤਾ ਗਿਆ ਹੈ, ਇਸ ਲਈ ਉਸ ਨੂੰ ਵੀ ਦੇਣਾ ਬਣਦਾ ਹੈ । ਇਸ ਕਿਸਮ ਦੀ ਉਧੇੜ-ਬੁਣ ਵਿੱਚ ਗ਼ਰੀਬ ਲੜਕੀ ਵਾਲੇ ਦੀ ਜ਼ਿੰਦਗੀ ਮੁਹਾਲ ਹੋ ਜਾਂਦੀ ਹੈ। ਉਸ ਨੂੰ ਲੜਕੀ ਦੀ ਸ਼ਾਦੀ ਕਰਨੀ ਬੜੀ ਮੁਸ਼ਕਲ ਮਹਿਸੂਸ ਹੁੰਦੀ ਹੈ। ਗ਼ਰੀਬ ਹਰੀਜਨਾਂ ਨੂੰ ਵੀ ਜਿਨ੍ਹਾਂ ਨੂੰ ਸਰਕਾਰ ਨੇ ਇਤਨੀ ਰਿਆਇਤ ਦਿੱਤੀ ਹੈ ਸ਼ਾਦੀ ਦੇ ਮਸਲੇ ਨੇ ਚਕਨਾ ਚੂਰ ਕਰ ਦਿਤਾ ਹੈ ਉਹ ਸੋਚਦੇ ਹਨ ਕਿ ਫਲਾਣੇ ਸਿੰਘ ਨੇ ਇਤਨਾ ਪੈਸਾ ਸ਼ਾਦੀ ਵਿੱਚ ਦਿਤਾ ਹੈ, ਜੇ ਮੈਂ ਵੀ ਇਸ ਤੋਂ ਵਧ ਲਾਵਾਂ ਤਾਂ ਹੀ ਠੀਕ ਹੈ । ਉਹ ਜਿਸ ਤਰ੍ਹਾਂ ਦੇ ਰਸਮ ਰਿਵਾਜ ਹਨ ਉਸ ਤੋਂ ਵਧ ਚੜ੍ਹ ਕੇ ਆਪਣੀ ਲੜਕੀ ਨੂੰ ਦੇਣਾ ਚਾਹੁੰਦਾ ਹੈ । ਉਹ ਕਹਿੰਦਾ ਹੈ ਕਿ ਫਲਾਣੇ ਝੰਡਾ ਸਿੰਘ ਨੇ ਆਪਣੇ ਜਵਾਈ ਨੂੰ ਕੰਠੀ ਪਾਈ ਹੈ ਇਸ ਵਾਸਤੇ ਉਹ ਵੀ ਚਾਹੁੰਦਾ ਹੈ ਕਿ ਕੰਠੀ ਹੀ ਪਾਵੇ । ਲੜਕੀ ਨੂੰ, ਜਦੋਂ ਸ਼ਾਦੀ ਹੁੰਦੀ ਹੈ ਉਹ ਕੰਠੀਆਂ ਤੋਂ ਲੈ ਕੇ ਸਾਰੇ ਜ਼ੇਵਰ ਦਿੰਦਾ ਹੈ ਅਤੇ ਲੜਕੇ ਦਾ ਵੀ ਪੂਰਾ ਸਾਮਾਨ ਦਿੰਦਾ ਹੈ, ਅਤੇ ਇਸ ਦਾ ਨਤੀਜਾ ਇਹ ਹੁੰਦਾ ਹੈ, ਸਪੀਕਰ ਸਾਹਿਬ, ਕਿ ਉਹ ਵਿਚਾਰਾ ਕਰਜ਼ੇ ਹੇਠ ਦਬ ਜਾਂਦਾ ਹੈ । ਫੇਰ ਸਰਦਾਰ ਪਰਤਾਪ ਸਿੰਘ ਕੈਰੋਂ ਦੀ ਤਾਂ ਬਾਰਾਤ ਇਕ ਦਿਨ ਵਿਚ ਲੜਕੀ ਲੈ ਕੇ ਆ ਜਾਂਦੀ ਹੈ ਪਰ ਹਰੀਜਨਾਂ ਦੇ ਇਹ ਰਿਵਾਜ ਹੈ ਕਿ ਤਿੰਨ ਦਿਨਾਂ ਤੋਂ ਘਟ ਕਿਸੇ ਨੂੰ ਮੋੜਦੇ ਨਹੀਂ ਬਲ ਕੇ ਚੌਥੇ ਦਿਨ ਤੱਕ ਵੀ ਬਾਰਾਤ ਰੱਖੀ ਜਾਂਦੀ ਹੈ । ਲੋਕ ਅੱਗੇ ਨੂੰ ਉਨਤੀ ਕਰਦੇ ਹਨ ਪਰ ਇਹ ਪਿਛੇ ਨੂੰ ਨਿਘਰਦੇ ਜਾਂਦੇ ਹਨ । ਇਕ ਦੂਜੇ ਦੇ ਨਾਲ ਜ਼ਿਦ ਵਿਚ ਆਕੇ, ਭਾਵੇਂ ਘਰ ਕੁਝ ਨਾ ਹੋਵੇ, ਕਰਜ਼ ਲੈ ਕੇ ਹੀ ਖਰਚਾ ਕਰਨਾ ਪਵੇ, ਇਹ ਦੇਣਾ ਸ਼ਾਨ ਸਮਝਦੇ ਹਨ । ਜੇ ਕੋਈ ਇਸ ਤਰ੍ਹਾਂ ਰਾਹ ਰਵਾਜ ਪੂਰੇ ਨਹੀਂ ਕਰਦਾ ਤਾਂ ਜਦੋਂ ਦੂਸਰੀ ਲੜਕੀ ਦੀ ਸ਼ਾਦੀ ਦਾ ਵੇਲਾ ਆਉਂਦਾ ਹੈ ਤਾਂ ਉਸ ਦੀ ਲੜਕੀ ਦਾ ਕੋਈ ਸਾਕ ਨਹੀਂ ਲੈਂਦਾ ਅਤੇ ਉਸ ਨੂੰ ਨਫਰਤ ਦੀ ਨਿਗਾਹ ਨਾਲ ਵੇਖਿਆ ਜਾਂਦਾ ਹੈ । ਉਹ ਕਹਿੰਦੇ ਹਨ ਪਹਿਲੀ ਲੜਕੀ ਨੂੰ ਕੀ ਦਿੱਤਾ ਹੈ ਜੋ ਹੁਣ ਦੇਵੇਗਾ ਉਸ ਨੂੰ ਲੜਕੀ ਦੀ ਸ਼ਾਦੀ ਕਰਨੀ ਮੁਸ਼ਕਲ ਹੋ ਜਾਂਦੀ ਹੈ। ਇਸ ਲਈ, ਸਪੀਕਰ ਸਾਹਿਬ, ਇਹ ਜੋ ਮਤਾ ਰਾਜਾ ਸਾਹਿਬ ਨੇ ਲਿਆਂਦਾ ਹੈ ਇਹ ਬੜਾ

ਠੀਕ ਹੈ । ਕੋਈ ਨਾ ਕੋਈ ਪਾਬੰਦੀ ਹੋਣੀ ਚਾਹੀਦੀ ਹੈ ਜਿਸ ਨਾਲ ਸਮਾਜ ਦੀ ਬੁਰਾਈ ਦੂਰ ਹੋਵੇ । ਇਸ ਲਈ, ਮੈਂ ਬੇਨਤੀ ਕਰਾਂਗਾ ਕਿ ਇਸ ਮਤੇ ਨੂੰ ਛੇਤੀ ਤੋਂ ਛੇਤੀ ਪਾਸ ਕਰਨਾ ਚਾਹੀਦਾ ਹੈ ।

**ਸਰਦਾਰ ਤੇਜਾ ਸਿੰਘ** (ਮਲੋਟ-ਰੀਜ਼ਰਵ) : ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਕਿ ਆਪ ਨੇ ਮੈਨੂੰ ਕੁਝ time ਦਿੱਤਾ ਹੈ ਉਸ ਮਤੇ ਤੇ ਬੋਲਣ ਲਈ ਜਿਹੜਾ ਰਾਜਾ ਸਾਹਿਬ ਨੇ ਪੇਸ਼ ਕੀਤਾ ਹੈ । ਮੈਂ ਰਾਜਾ ਸਾਹਿਬ ਦੇ ਇਸ ਰੈਜ਼ੋਲਿਊਸ਼ਨ ਦੀ ਮੁਖਾਲਫ਼ਤ ਕਰਨ ਵਾਸਤੇ ਖੜ੍ਹਾ ਹੋਇਆ ਹਾਂ ।

ਸਪੀਕਰ ਸਾਹਿਬ, ਸ਼ਾਦੀ ਦੇ ਮੁਆਮਲੇ ਵਿਚ ਦੋ categories ਬਣਦੀਆਂ ਹਨ ਘਰਾਨਿਆਂ ਦੀਆਂ, ਇਕ ਅਮੀਰ ਅਤੇ ਇਕ ਗ਼ਰੀਬ । ਇਕ ਸ਼ਹਿਰੀ ਅਤੇ ਇਕ ਪੇਂਡੂ । ਜੇ ਅਮੀਰ ਅਮੀਰ ਨੂੰ ਮਿਲੇ ਅਤੇ ਗਰੀਬ ਗਰੀਬ ਨੂੰ ਲੜਕੀ ਦੇਵੇ ਤਾਂ ਕੋਈ ਝਗੜਾ ਨਹੀਂ । ਪਰ ਝਗੜਾ ਉਸ ਵੇਲੇ ਵਧਦਾ ਹੈ ਜਦੋਂ ਅਮੀਰ ਬਹੁਤੇ ਅਮੀਰ ਨੂੰ ਲਭਦਾ ਹੈ ਅਤੇ ਗ਼ਰੀਬ ਵੀ ਅਮੀਰ ਘਰਾਨਾ ਹੀ ਲਭਦਾ ਹੈ । ਅੱਜ ਇਸ ਹਾਊਸ ਵਿੱਚ ਹੀ ਕਈ ਮੈਂਬਰਾਂ ਵੱਲੋਂ ਕਦੇ ਕੁਝ ਕਿਹਾ ਜਾਂਦਾ ਹੈ ਅਤੇ ਕਦੇ ਕੁਝ । ਜਦੋਂ ਹਿੰਦੂ Succession Act ਤੇ ਬਹਿਸ ਹੋਈ ਸੀ ਤਾਂ ਭੈਣ ਓਮ ਪ੍ਰਭਾ ਜੈਨ ਨੇ ਜ਼ੋਰਦਾਰ ਲਫ਼ਜ਼ਾਂ ਵਿੱਚ ਕਿਹਾ ਸੀ ਕਿ ਜ਼ਮੀਨ ਵਿੱਚ ਵੀ ਲੜਕੀ ਦਾ ਹੱਕ ਹੋਣਾ ਚਾਹੀਦਾ ਹੈ । ਮੈਂ ਅਰਜ਼ ਕਰਾਂ ਕਿ ਇਹ ਤਾਂ ਦਿੱਲੀ ਦੇ ਰਹਿਣ ਵਾਲੇ ਹਨ ਇਨ੍ਹਾਂ ਨੂੰ ਕੀ ਪਤਾ ਹੈ ਕਿ ਸਾਡੇ ਪੰਜਾਬ ਵਿੱਚ ਜ਼ਮੀਨ ਤੇ ਕਿਸ ਤਰ੍ਹਾਂ ਦੇ ਝਗੜੇ ਹੁੰਦੇ ਹਨ । ਅੱਜ ਉਹ ਸ਼ਹਿਰ ਦੇ ਰਹਿਣ ਵਾਲੇ ਪੇਂਡੂ ਰਿਵਾਜਾਂ ਵਿੱਚ ਦਖਲ ਦਿੰਦੇ ਹੋਏ ਕਹਿੰਦੇ ਹਨ ਕਿ ਦਾਜ ਬੰਦ ਕਰ ਦੇਣਾ ਚਾਹੀਦਾ ਹੈ ।

ਇਨ੍ਹਾਂ ਨੂੰ ਆਪ ਦੇਣਾ ਪਏ ਤਾਂ ਇਹ ਕਹਿੰਦੇ ਹਨ ਕਿ ਬੰਦ ਕਰ ਦਿਉ ਤੇ ਜੇ ਕਿਸੇ ਨਾਲ ਝਗੜਾ ਕਰਨਾ ਪਏ ਤਾਂ ਆਖਦੇ ਹਨ ਕਿ ਜ਼ਮੀਨ ਦੇ ਦਿਉ । ਇਸ ਲਈ ਮੈਂ ਆਖਦਾ ਹਾਂ ਕਿ ਇਸ ਵਿਚ ਸ਼ਹਿਰੀ ਤੇ ਪੇਂਡੂ ਦਾ ਫਰਕ ਹੈ ।

ਮੈਂ ਅਰਜ਼ ਕਰਦਾ ਹਾਂ ਕਿ ਪਿੰਡ ਦੀ ਲੜਕੀ ਨੂੰ ਛੋਟੀ ਉਮਰ ਤੋਂ ਹੀ ਸੂਝ ਬੂਝ ਹੁੰਦੀ ਹੈ ਕਿ ਉਸ ਨੇ ਆਪਣੇ ਘਰ ਦਾ ਆਪ ਇੰਤਜ਼ਾਮ ਕਰਨਾ ਹੈ । ਜਿਸ ਵਕਤ ਉਹ ਛੋਟੀ ਹੁੰਦੀ ਹੈ ਉਸ ਨੂੰ ਉਸ ਦੇ ਮਾਂ ਪਿਓ ਗੁਡੀਆਂ ਪਟੋਲੇ ਲਿਆ ਕੇ ਦਿੰਦੇ ਹਨ ਔਰ ਉਸ ਨੂੰ ਉਨ੍ਹਾਂ ਨਾਲ ਖੇਡਣ ਨੂੰ ਕਹਿੰਦੇ ਹਨ ਤਾਂ ਕਿ ਉਸ ਨੂੰ ਪਤਾ ਲਗੇ ਕਿ ਕਿਸ ਤਰ੍ਹਾਂ ਘਰ ਦਾ ਇੰਤਜ਼ਾਮ ਹੁੰਦਾ ਹੈ । ਜਦੋਂ ਉਹ ਵਡੀ ਹੋ ਜਾਂਦੀ ਹੈ ਤਾਂ ਉਸ ਦੇ ਮਾਂ ਪਿਉ ਉਸ ਦੀ ਸ਼ਾਦੀ ਕਰਦੇ ਹਨ ਔਰ ਉਸ ਨੂੰ ਜਹੇਜ਼ ਦਿੰਦੇ ਹਨ । ਅਗਰ ਉਸਦੇ ਮਾਂ ਪਿਉ ਆਪਣੀ ਹੈਸੀਅਤ ਦੀ ਪਛਾਣ ਕਰਨ ਔਰ ਉਸ ਦੇ ਮੁਤਾਬਿਕ ਦੇਣ ਤਦ ਤਾਂ ਉਨ੍ਹਾਂ ਨੂੰ ਕੋਈ ਤਕਲੀਫ ਨਹੀਂ ਹੁੰਦੀ । ਮਾਂ ਪਿਉ ਜਾਣਦੇ ਹਨ ਕਿ ਲੜਕੀ ਦਾ ਉਨ੍ਹਾਂ ਦੀ ਜਾਇਦਾਦ ਵਿਚ ਹਿਸਾ ਨਹੀਂ ਹੁੰਦਾ ਇਸ ਲਈ ਉਹ ਆਪਣੀ ਕਮਾਈ ਵਿਚੋਂ ਜੋ ਉਸ ਦਾ ਹਿੱਸਾ ਹੁੰਦਾ ਹੈ ਖੁਸ਼ੀ ਨਾਲ ਦਿੰਦੇ ਹਨ ਔਰ ਉਸ ਲੜਕੀ ਨੂੰ ਰੋਂਦੀ ਕੁਰਲਾਉਂਦੀ ਨੂੰ ਉਸ ਦੇ ਸਹੁਰੇ ਘਰ ਤੋਰਦੇ ਹਨ । ਉਹ ਚਾਹੁੰਦੇ ਹਨ ਕਿ ਉਸ ਨੂੰ ਸਭ ਕੁਝ ਦਿੱਤਾ ਜਾਵੇ । ਮੈਨੂੰ ਮੇਰੀ ਦਿਲੀ ਦੀ ਰਹਿਣ ਵਾਲੀ ਭੈਣ ਦੀ ਗਲ ਸਮਝ ਨਹੀਂ ਆਉਂਦੀ । ਜਦੋਂ ਪਿੰਡਾਂ ਵਿਚ ਝਗੜਾ ਪਾਉਣਾ ਹੁੰਦਾ ਹੈ ਤਾਂ ਮੇਰੀ ਭੈਣ ਆਖ ਦਿੰਦੀ ਹੈ ਕਿ ਜ਼ਮੀਨ ਵੰਡ ਦਿਉ ਔਰ ਜਦੋਂ ਘਰੋਂ ਕੁਝ ਦੇਣਾ ਪੈਂਦਾ ਹੈ ਤਾਂ ਕਹਿੰਦੀ ਹੈ ਕਿ ਬੰਦ ਕਰ ਦਿਉ । ਇਸ ਕਰ ਕੇ ਸ਼ਹਿਰੀ ਸ਼ਹਿਰੀਆਂ ਦੀ ਗੱਲ ਕਰਨਗੇ ਔਰ ਪੇਂਡੂ ਪੇਂਡੂਆਂ ਦੀ ।

[ਸਰਦਾਰ ਤੇਜਾ ਸਿੰਘ]

(*At this Deputy Speaker occupied the Chair.*)

ਇਸ ਬਾਰੇ ਸਾਡੇ ਅਵਤਾਰਾਂ ਨੇ ਫੈਸਲਾ ਦਿਤਾ ਹੋਇਆ ਹੈ । ਮਹਾਰਾਜਾ ਜਨਕ ਨੇ ਆਪਣੀ ਬਚੀ ਨੂੰ ਕਹਿ ਦਿੱਤਾ ਸੀ ਕਿ ਤੂੰ ਆਪਣਾ ਵਰ ਆਪ ਢੂੰਡ ਲੈ ਔਰ ਉਸ ਨੇ ਮਹਾਰਾਜਾ ਰਾਮਚੰਦਰ ਨਾਲ ਸ਼ਾਦੀ ਕਰ ਲਈ । ਪਰ ਅਸੀਂ ਵੇਖਦੇ ਹਾਂ ਕਿ ਅਜਕਲ ਲੜਕੇ ਔਰ ਲੜਕੀਆਂ ਦੇ ਮਾਂ ਪਿਉ ਜ਼ਬਰਦਸਤੀ ਉਨ੍ਹਾਂ ਨੂੰ ਬੰਨ੍ਹਣ ਦੀ ਕੋਸ਼ਸ਼ ਕਰਦੇ ਹਨ । ਇਹ ਗਲਤ ਚੀਜ਼ ਹੈ । ਲੜਕੀ ਨੂੰ ਆਪਣੀ ਮਰਜ਼ੀ ਦੇ ਮੁਤਾਬਿਕ ਆਪਣਾ ਵਰ ਢੂੰਡਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ ਜਿਸ ਤਰ੍ਹਾਂ ਮਹਾਰਾਜਾ ਜਨਕ ਦੀ ਲੜਕੀ ਨੇ ਕੀਤਾ ਸੀ । ਉਸ ਵਕਤ ਤਾਂ ਹੋਰ ਕੋਈ ਚੀਜ਼ ਨਹੀਂ ਸੀ ਹੋ ਸਕਦੀ । ਇਹ ਜਿਹੜਾ resolution ਪੇਸ਼ ਕੀਤਾ ਗਿਆ ਹੈ ਮੈਂ ਤਾਂ ਸਮਝਦਾ ਹਾਂ ਕਿ ਇਹ ਸਿਰਫ ਅਖਬਾਰਾਂ ਵਿਚ ਛਪਣ ਵਾਸਤੇ ਔਰ ਇਸ ਦਾ ਢੰਢੋਰਾ ਪਿਟਾਉਣ ਵਾਸਤੇ ਪੇਸ਼ ਕੀਤਾ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਮੈਂ military ਦਾ ਆਦਮੀ ਹਾਂ ਔਰ ਸਾਫ ਗੱਲ ਕਹਿੰਦਾ ਹਾਂ ਕਿ ਜੇ ਅਮੀਰ ਅਮੀਰ ਨਾਲ ਰਿਸ਼ਤਾ ਕਰਦਾ ਹੈ ਔਰ ਗ਼ਰੀਬ ਗ਼ਰੀਬ ਨਾਲ ਕਰਦਾ ਹੈ ਤਦ ਤਾਂ ਕੋਈ ਰੌਲਾ ਨਹੀਂ ਔਰ ਇਹ ਝਗੜਾ ਤਦ ਪੈਂਦਾ ਹੁੰਦਾ ਹੈ ਜਦ ਕੋਈ ਗ਼ਰੀਬ ਜ਼ਬਰਦਸਤੀ ਅਮੀਰ ਨਾਲ ਚਮੜਦਾ ਹੈ ਜਾਂ ਚਮੜਨ ਦੀ ਕੋਸ਼ਸ਼ ਕਰਦਾ ਹੈ । ਇਸ ਲਈ, ਮੈਂ ਅਰਜ਼ ਕਰਦਾ ਹਾਂ ਕਿ ਜਿਹੜਾ ਸਾਡਾ ਪਹਿਲਾ ਪੁਰਾਣਾ ਅਸੂਲ ਹੈ ਔਰ ਮਹਾਰਾਜਾ ਜਨਕ ਦਾ ਅਸੂਲ ਹੈ ਸਾਨੂੰ ਉਸ ਅਸੂਲ ਨੂੰ ਮੰਨ ਲੈਣਾ ਚਾਹੀਦਾ ਹੈ ਔਰ ਇਨ੍ਹਾਂ ਨੂੰ ਇਹ resolution ਵਾਪਸ ਲੈ ਲੈਣਾ ਚਾਹੀਦਾ ਹੈ ।

**श्री रूप सिंह फूल** (हमीरपुर 'रिजवर्ड') : डिप्टी स्पीकर साहिब, मैं राजा साहिब को यह resolution पेश करने पर बधाई देता हूं क्योंकि यह समाज सुधार की तरफ एक अहम कदम है । डिप्टी स्पीकर साहिब, पोलीटिकल आज़ादी हासिल करने के बाद किसी मुल्क या कौम के लिए यह ज़रूरी हो जाता है कि वह आर्थिक और सामाजिक आज़ादी भी प्राप्त करे क्योंकि इस के बग़ैर कोई मुल्क सही तौर पर तरक्की नहीं कर सकता । इस वक्त आर्थिक आज़ादी तो ज़ेरे बहस नहीं, यह resolution सामाजिक सुधार के लिए पेश किया गया है । धर्म शास्त्र अनुसार आठ प्रकार की शादियां हैं । सब से उत्तम शादी वह शादी है जब कि नौजवान बहू एक पढ़े लिखे २५ साल के नौजवान को अर्पण की जाती है तो पाणि-ग्रहण अग्नि के गिर्द घूम कर-शपथ ली जाती है और कुछ लिया दिया नहीं जाता । वही सर्वगुण और सर्व उत्तम शादी मानी जाती है । जहेज़ की रस्म न हमारी संस्कृति में थी और न रहनी चाहिए । इस resolution के शब्द कोई गैर मुबहम नहीं लेकिन फिर भी ज़रूरी हो जाता है कि किसी को जहेज़ देने के लिए मजबूर किया जाए और गुरबत के पेशे नज़र वह जहेज़ दे न सके तो यह एक ऐसी बात हो जाती है कि न चाहते हुए भी एक आदमी वह काम करने लगता है जिसे वह करने की ताकत नही रखता । जब राजा राम मोहन राए ने Social reform शुरू की तो उस समय के कुलीन जाति के ब्राह्मण 50/60 शादियां कर लिया करते थे । बंगाल में यह रस्म थी और वे हजारहा रुपया जहेज में लिया करते थे । यह बात Social सुधार की किताब में दर्ज है । इस तरह जब हमारे समाज में यह कुरीति आ गई कि किसी section को पददलित करार दे कर अछूत करार दे दिया तो इस ने हमारे भारत-

की एक ताकत को कमज़ोर कर दिया। स्त्री जाति को दान की वस्तु समझा जाने लगा। स्त्री ने बड़े २ शूरवीरों और रहनुमाओं को जन्म दिया है। वह आज क्यों कमज़ोर हैं इस लिए कि यह अबला बनाई गई और इसे पददलित करार दे दिया गया। अगर राठी साहिब के ख्यालात के मुताबिक इस resolution को पेश किया जाना धर्म में मदाखलत है तो मैं समझता हूं कि यह धर्म में मदाखलत नहीं।

यहां पहले रस्मे सती हुआ करती थी। समाज ने उसे व्यर्थ समझा तो अंग्रेज़ों ने उसे खत्म कर दिया। इसी तरह मैं अर्ज़ करूँ कि धर्मशास्त्र के अनुसार शादी ठेका नहीं और न ही मुआइदा है। यह तो दो आत्माओं का अटूट मेल है, जो किसी प्रकार टूट नहीं सकता। मैं इसमें हिन्दुओं और सिखों में कोई फर्क नहीं समझता जब शादी के ज़रिए दो आत्माओं का पवित्र मिलाप होता है तो उसमें दहेज मांगना गुनाह ही नहीं बल्कि मैं समझता हूँ कि गुनाहे कबीरा है। एक नौजवान लड़की जब अपना नौजवान दामन, घने कजरेरे नयन, युवा दिल और दिल के साथ दिल की कायनात लेकर नौजवान पति के पास जाती है तो बकौल शायर यह समझा जाता है कि जब दिल दे दिया तो सब कुछ दे दिया। इसलिए उस मौके पर दहेज मांगना बिल्कुल फज़ूल सा रिवाज है। जिन hon. Members ने इस प्रस्ताव का विरोध किया है मैं नहीं समझा कि उन्होंने किस नज़रिए से ऐसा किया। राठी साहिब ने विरोध किया, सूबेदार साहिब ने विरोध किया और मान साहिब ने भी विरोध किया। मैं समझ नहीं पाया कि किसी वक्त तो वह हिमायत करना शुरू कर देते हैं और किसी वक्त उसी बात का विरोध कर जाते हैं। मैं उनसे पूछता हूँ कि—

"यह क्या शोवदा है कि तेरी नज़र से
कभी आग बरसी कभी फूल बरसे
उसी दर पे सजदे हुए मेरे रुसवा
कि जिस दर सूद शुहरत मिली, मेरे सर से।"

यह उनके मफाद के कैसे खिलाफ था? जिस किसी के पास पैसे हैं जब चाहे, जिस वक्त चाहे अपनी लड़की को खुशी से दहेज़ दे सकता है। लेकिन यह रस्म अब इतनी घिनौनी शक्ल अख्तियार कर चुकी है कि जो गरीब है और दाज नहीं दे सकता, उसे भी दहेज़ देने के लिए मजबूर किया जाता है। उसे कहा जाता है कि इस कदर रुपया दोगे तो तुम्हारी लड़की के साथ शादी हो सकती है वरना नहीं। हमारे अन्दर यह कुरीति इस कदर घर कर गई है कि लड़की वाले भी यही चाहते हैं कि वह लड़का हो जो service में हो, well fixed up हो, या उसके पास इतनी जायदाद हो इतना सरमाया हो या किसी और ज़रिए से अच्छा रुपया कमाता हो उसी को अपनी लड़की देनी है खाह शक्ल उसकी देखने के काबिल भी न हो। हर आदमी चाहता है कि हमारी लड़की सुसराल जाकर कुछ आराम से तो रहे लेकिन वह नौजवान यह उम्मीद करता है कि जरूरी तौर पर ऐसी जगह शादी करे जहां से उसको कार भी मिले, रुपया भी मिले और दूसरी चीज़ें भी मिलें। श्रीमती ओम प्रभा जैन ने ठीक ही कहा है कि इस बुरी रस्म को समाज के अन्दर से दूर कर देना चाहिए क्योंकि इसी में स्त्री जाति का सुधार है। स्त्री और पुरुष समाज रूपी गाड़ी के दो पहिए हैं। अगर एक कमज़ोर हो जाए तो दूसरा अकेला जिन्दगी की दौड़ में पूरा नहीं उतर सकता।

[श्री रूप सिंह फूल]

इसी तरह डिप्टी स्पीकर साहिब, हमारी समाज में एक कुरीति छोटी उम्र में ही शादी कर देने की थी। मैं अर्ज़ करता हूँ कि सन् 1931 की मर्दुमशुमारी के मुताबिक एक साल की उम्र से कम उम्र वाली विधवा लड़कियों की तादाद 1,515 थी। यह उस भारतवर्ष की बात है जोकि सब से महान मुल्क माना जाता है और जोकि ज्योतिष विद्या में अपना सानी नहीं रखता। उन्ही census के मुताबिक पांच साल से कम उम्र में शादी हो जाने पर जो विधवाओं की तादाद है वह हज़ारों तक जाती है। तो मेरे कहने का मतलब यह है कि जब तक लड़का और लड़की नौजवान न हो जाएं तब तक शादी नहीं की जानी चाहिए क्योंकि ऐसा करने से तो शादी का मतलब ही खत्म हो जाता है। और इससे ज़ितना नुक्सान पहुँचता है उतना शायद बयान भी नहीं किया जा सकता। (घण्टी) इसलिए मैं उन बहनों को मुबारकबाद देता हूँ जो यह चाहती हैं कि शादी में दहेज नहीं होना चाहिए। लेकिन मैं तो इस प्रस्ताव में यह भी चाहता हूँ कि न सिर्फ दहेज देना कानूनी तौर पर ममनूह करार दिया जाए बल्कि दहेज लेना भी ममनूह करार दिया जाना चाहिए। दहेज देने वाले के साथ २ लेने वाले को भी मुजरिम करार दिया जाना चाहिए। मैं समझता हूं कि जब तक भारतवर्ष से यह रस्म दूर नहीं होती उस वक्त तक "शादी खाना आबादी" नहीं होगी बल्कि "शादी खाना बर्बादी" ही होती चली जाएगी। इन अलफाज़ के साथ जो resolution राजा साहिब ने पेश किया है उसकी तो ताईद करता हूँ और House से अपील करता हूँ कि इसे पास कर देना चाहिए। जय हिन्द।

**श्री राम प्रकाश** (जगाधरी 'रिजवर्ड') : डिप्टी स्पीकर साहिब, मैं इस resolution की ताईद करने के लिए खड़ा हुआ हूं जो राजा साहिब ने House के सामने पेश किया है।

**Sardar Umrao Singh** : May I know, what has happend to the front benchers ? On this side, all of them except one Minister are absent. Are they all right ? There may be something wrong with them. I think you should hold an enquiry. (*Laughter*)

**श्री उपाध्यक्ष**: इसके मुताल्लिक मैं क्या कहूँ, आप खुद देख सकते हैं (What am I to say about it ? The hon. Member can see it for himself).

**उद्योग मन्त्री** : मुझे खुशी है कि किसी न किसी को तो मुझ से हमदर्दी है क्योंकि मैं अकेला इधर बैठा हुआ हूँ। उधर भी पंडित जी अकेले बैठे हैं।

**श्री राम** प्रकाश : मैं अर्ज़ कर रहा था कि जो resolution राजा साहिब ने पेश किया है इसका सारे पंजाब में स्वागत हुआ है। इस पर आज ही नहीं पहले भी discussion होती रही है और आइन्दा भी होती रहेगी। मैं तो इस बात पर और भी खुश हुआ हूँ कि यह resolution उस जमात से ताल्लुक रखने वाले आदमी की तरफ से पेश हुआ है जो सदा इस की मुखालफत करती रही है।

डिप्टी स्पीकर साहिब, हम देखते थे कि अपने हिन्दुस्तान में इन्सानों की कभी नीलामी नहीं हुई लेकिन आज dowry का system इतनी गिरावट तक पहुँच चुका है कि अब लड़कियों की नीलामी होती है, लड़कों की नीलामी होती है। दहेज़ हमारे समाज के माथे पर कलंक का टीका है, एक लानत है।

आप अन्दाज़ा लगाएं कि वालदैन को अपनी लड़की के लिए वर की तलाश में किस कदर परेशान होना पड़ता है। जब लड़की का बाप लड़के की तलाश में घर से रवाना होता है और वह किसी अच्छे लड़के के पास पहुँचता है तो पूछताछ के दरम्यान सब से पहला मतालबा तो लड़के के वालदैन की तरफ से यही किया जाता है कि क्या दोगे ? नकदी क्या दोगे ? क्या कार दोगे? घड़ी दोगे ?रेडियो दोगे ? और क्या दूसरी चीज़ें दे सकोगे जिनका आजकल रिवाज है ? लड़की का वालद मजबूर होकर लौट आता है क्योंकि उसके अन्दर इतनी ताकत नहीं होती कि वह उनके उन मतालबों को पूरा कर सके। वह बेचारा जगह २ फिरता है कि लड़की के लिए कोई अच्छा बर मिल सके लेकिन सब जगह उसे ऐसी ही situation का मुकाबला करना पड़ता है। डिप्टी स्पीकर साहिब, आप तो देहात के रहने वाले हैं और लड़की के वालदैन की मुश्किलात को अच्छी तरह से समझते हैं। लड़की का बाप जब मायूस होकर घर आता है तो लड़की की मां पूछती है कि क्या कोई लड़का पसन्द आया या नहीं ? लड़की का बाप जब मायूसी का इजहार करता है और अपनी मुश्किलात बयान करता है तो लड़की की मां अपनी लड़की से कहती है कि ऐ कलंकिनी ! अगर तू बचपन में ही मर जाती तो हमें आज इस मुसीबत का सामना तो न करना पड़ता। लड़की बड़ी समझदार और गम्भीर होती है। ये बातें सुनकर या तो खुदकशी कर लेती है या घर से भाग कर गलत हाथों में पड़ जाती है और आप जानते हैं कि जो लड़की घर से भाग कर गलत हाथों में पड़ जाती है उसका क्या नतीजा होता है। डिप्टी स्पीकर साहिब, मेरी ही नहीं पंजाब के 99 फीसदी अवाम की यही आवाज़ कि दहेज की लानत को कानून के ज़रिए खत्म किया जाए। इस के साथ साथ आजकल जैसे business के मामलों में black-market होती है, अगर यह resolution पास हो भी गया तो भी कानून की शक्ल अख्तियार कर लेने के बावजूद दहेज़ में black market बन्द नहीं होगी। इस लिए इस बुराई को दूर करने के लिए हमारी सरकार को काफी ज़्यादा मेहनत करनी पड़ेगी। हो सकता है इसकी checking और रोकथाम के लिए C. I. D. staff बढ़ाना पड़े।

डिप्टी स्पीकर साहिब, जहां यह लानत बड़े २ लोगों में या स्वर्ण हिन्दुओं में है वहां वह गरीबों के दरम्यान भी आती जा रही है। खासकर हरिजन भी उनकी नकल और पैरवी करने लग पड़े हैं। हालांकि जब बड़े और अमीर आदमियों की बारात चढ़ती है तो एक रात ठहर कर वापस आ जाती है लेकिन हरिजनों में अब अमूमन तीन तीन दिन तक बारात लड़की वालों के घर ठहरने लग पड़ी है। और जिस का नतीजा यह होता है कि लड़की वाले के पास दाने तक नहीं रहते। इसलिए डिप्टी स्पीकर साहिब, जहां यह रेज़ोल्यूशन पास हो वहां यह भी तरमीम होनी चाहिए कि कोई भी बारात एक दिन से ज़्यादा न ठहरे। और एक बात इसके साथ ही आती है वह है छोटी उम्र की शादी का होना। यह भी बिल्कुल बन्द होना चाहिए। सत्यार्थप्रकाश में लिखा है कि 25 साल से कम उमर के लड़कों की शादी नहीं होनी चाहिए और 20 साल की उम्र से कम की लड़की की शादी नहीं होनी चाहिए। यह एक बड़े तथ्य की बात है। इसके लिए कानून की पाबन्दी होनी चाहिए। पहले एक शारदा ऐक्ट पास हुआ था मगर उस पर अच्छी तरह से अमल नहीं हुआ। और न यह देखने में आता है कि शारदा ऐक्ट के तहत कोई केस दर्ज होता हो। इसलिए इस ऐक्ट पर सख्ती से अमल होना ज़रुरी है। मैं उन लोगों से दरखास्त करता हूं जो ज्यादा दिन जिन्दा नहीं रह सकते कि इस रेज़ोल्यूशन की हमायत करें और अखीर में राजा साहब का शुक्रिया अदा करता हूं और इस रेंज़ोल्यूशन की पूरी हिमायत करता हूं।

**श्री रला राम** (मुकेरियां'जनरल') : उपाध्यक्ष महोदय, इस बात से कोई इनकार नहीं कर सकता कि हमारे देश में दहेज की प्रथा एक लानत है। यह कहा गया कि आत्म हत्या के केसिज़ एक दो होते हैं, ऐसी बात नहीं है। उपाध्यक्ष महोदय, इनकी संख्या बहुत अधिक है और लड़कियां तंग आ कर आत्महत्या करती हैं इसलिए इस लानत को दूर करना न सिर्फ समाज का बल्कि सरकार का भी कर्तव्य है। बंगाल की एक कथा स्नेहलता के विषय में सब जगह विख्यात है कि उसने किन परिस्थितियों में आत्महत्या की लेकिन आज तो ग्राम-ग्राम और शहर शहर में स्नेहलता मिलती है। इसलिए हमारे लैजिस्लेटर्स का यह परम कर्त्तव्य है कि इस बुराई को दूर करें।

अक्सर यह देखने में आता है कि आज कल समाज में नुमाइश करने की आदत बढ़ती जा रही है क्योंकि जिनके पास कुछ दौलत इकट्ठी हो जाती है तो वे उसकी प्रदर्शनी करना चाहते हैं और यह आदत भयंकर रूप धारण कर रही है और जब वे अपनी लड़की की शादी करते हैं तो लोभलालच के कारण अच्छा वर ढूंढने के लिए काफी रुपया खर्च करते हैं। वे इसका प्रभाव मध्यम कोटि के लोगों पर भी पड़ता है क्योंकि जब उनके पड़ोस में बड़ी नुमाइशी शादी देखते हैं तो उन्हें भी यह सोचना पड़ता है कि जब उनकी बारी आएगी तो उन्हें समाज में अपना सम्मान बनाए रखने के लिए कितना खर्च करना होगा और किस हद की नुमाइश करनी होगी। इस तरह यह प्रथा बड़ी भयंकर बीमारी का रूप धारण कर रही है। मुझे राठी साहब की बात सुनकर बड़ी प्रसन्नता हुई है कि रोहतक और करनाल के इलाके में लोग पंचायतों के फैसले पर चल रहे हैं। इसके लिए राठी साहिब धन्यवाद के पात्र हैं। मैं तो इसे बड़ा अच्छा समझता हूं। अगर ऐसा हो सके तो फिर तो पूछना ही क्या है, किसी कानून की ज़रूरत ही न पड़े। आपस में मिल कर इस प्रकार की बुराइयों को दूर करने का ढंग निकाला जा सकता है लेकिन ऐसा होता नहीं है। क्योंकि जब मैं अपनी दृष्टि अपनी ही ओर डालता हूं तो मैं उनका समर्थन नहीं कर सकता। क्योंकि हमेशा से इस ढंग के अनेकों फैसले हुए और होते रहे हैं। क्योंकि जैसे मैं ब्राह्मण हूं तो ब्राह्मणों ने यह फैसला किया कि सगाई होगी और उसमें सिर्फ एक रुपया लेंगे।

बात यह है कि जब लड़के की शादी आती है तो मैं समझता हूं कि अब अमीर बनने का मौका है और यह बीमारी केवल अमीरों के अन्दर ही नहीं है गरीब लोगों में भी है। मैंने देखा है कि अगर किसी ग़रीब का लड़का कम्पीटीशन में आ जाता है तो वह अपनी ग़रीबी को भूल जाता है और अपने लड़के को नीलामी की मार्किट में ले आता है। इस तरह से यह बीमारी बढ़ती जाती है, इस का इलाज होना चाहिए। इस का सब से बेहतर इलाज यह है कि जो बरादरियां और सभा सोसाइटियां हैं वह इस कार्य को अपने हाथ में लें। यह काम तरग़ीब अथवा प्रेरणा का है कानून इस में ज़्यादा मदद नहीं कर सकते। कानून का ग़लत इस्तेमाल भी हो सकता है या ज़िदें निकालने के लिए भी उसका प्रयोग हो सकता है। कानून के द्वारा जो प्रभाव लोगों पर होगा वह देरपा नहीं हो सकता। इसके लिए अगर राय आमा पैदा की जाय तो उस का प्रभाव ज़्यादा देर तक रहेगा। अगर हम यह कानून पास कर दें कि कोई भी वाल्दैन इस से अधिक दहेज़ न दे तो यह बेइन्साफी होगी। लोग दहेज देंगे और देना चाहिए लेकिन जब लोग अपनी हिम्मत से ज़्यादा देखा-देखी देने का प्रयत्न करते हैं तो वह बुराई गर्हंत और निन्द-नीय है। इस लिए सब से पहले नमायश को बन्द करने की आवश्यकता है। मैं समझता हूं

कि आज ऐसा कानून बनाने की आवश्यकता है कि दहेज़ बन्द किया जाय और नुमायश को हर शक्ल में बन्द किया जाए। अगर एक आदमी लखपति है तो कोई वजह नहीं कि वह अपनी लड़की को एक लाख या 50 हज़ार न दे आवश्यकता तो इस बात की है कि लोगों को नुमायश की प्रथा बन्द करने की प्रेरणा दी जाय।

मैं इस हद तक इस का समर्थन करता हूं कि कानून बनाना है तो नुमायश को बन्द करने के बारे में बनाया जाय दहेज़ की प्रथा को बन्द करने से लाभ नहीं होगा और न ही यह प्रथा बन्द हो सकती है।

**मौलवी अब्दुलग़नी डार** (नूह) : डिप्टी स्पीकर साहिब, मैं राजा साहिब को हार्दिक बधाई देता हूं कि इन्होंने उन के प्रस्ताव की इतनी अहमियत समझी कि हमारे तीन non-official दिन इसकी नज़र हो गए। डिप्टी स्पीकर साहिब, ने भी अगर इस की अहमियत न समझता तो पचास दफ़ा उठक बैठक न करता (हंसी) और आप की आंख काबू करने की कोशिश न करता। इस लिए यह जानते हुए कि यह एक तरक्की पसंद कदम है जिसकी तरफ राजा साहिब ने स्टेट सरकार की तवज्जुह मबजूल कराने की कोशिश की है। मैं इस प्रस्ताव का समर्थन करता हूं। इस प्रस्ताव का मकसद यह है कि अबला बच्चियों को किसी किस्म की तकलीफ न हो।

आज गरीब लोग अपने बच्चों को बड़ी उमर तक इस लिए नहीं पढ़ा रहे क्योंकि उनके पास पैसा नहीं। मुश्किल यह है, डिप्टी स्पीकर साहिब, कि अगर जहेज़ को बन्द करना मकसूद हो तो सरकार भले न चाहे लेकिन फिर भी सरकारी रुपया ऐसी जगहों में खर्च किया जाता है जहां फिलहकीकत उसके खर्च किये जाने की अशद जरूरत नहीं होती। डिप्टी स्पीकर साहिब, हमने अपनी दो योजनाओं को बड़े तरक्की पसन्दाना तरीके से चलाया। बड़ी बड़ी सड़कें बनाई। लोगों की आमदोरफत का बन्दोबस्त किया और इस तरह से करीबन 50 करोड़ रुपया बेसूद ज़ाया हो गया। अब राजा साहिब ने यह प्रस्ताव लाकर एक नेक कदम उठाया है और इस प्रस्ताव को काफी एहमियत मिली है। मेरा अगला रैज़ोल्यूशन जिस में मुसलिम वक्फ के बारे मे सुझाव दिए हैं वह पास नहीं होने दिया जाएगा।

डिप्टी स्पीकर साहिब, अगर जहेज़ बन्द कर दिया जाए और जहेज़ के बदले पब्लिक फण्ड्ज़ का कोई इस्तेमाल करके बड़ी खूबसूरती से जहेज़ का बदला चुकाना चाहिए तो यह किसी के लिए भी काबले तारीफ न होगा। आपको याद होगा कि पिछली दफा हिसार किसान सभा के छपे हुए पेम्फलिट्स में से मैंने कोट किया था कि हिसार में सड़कें बनें लेकिन उन लोगों की शिकायत यह है कि हमारे एक बड़े जिम्मेदार man in power ने अपनी बेटी के ससुराल में सड़क बनवाई। उस कान खजूरे के लिए सड़क जलेबी सांप की शक्ल इख्तियार कर गई। आज, डिप्टी स्पीकर साहिब, corruption का स्टैंडर्ड बिल्कुल बदल चुका है। अब corruption यह नहीं कि किसी को दस रुपये दे बल्कि अगर किसी को stainless steel का कोटा दें तो उससे उसको 60 हज़ार रुपये का फायदा हो जाएगा। जहेज़ के बदले पब्लिक फन्डज़ में से किसी को फायदा पहुंचा दिया गया और वह भी एक बड़े खूबसूरत तरीके से। मैं राजा साहिब का धन्यवादी हूं कि उन्होंने यह रैज़ोल्यूशन हाउस के सामने पेश किया है लेकिन ऐसा न हो जहेज़ तो बन्द हो लेकिन जहेज़ के बदले पब्लिक फण्डज़ खर्च हों। वज़ीर साहिब मुझ पर ऐसा कहने की वजह से खफा न हों बल्कि मेरी बात

[मौलवी अब्दुल ग़नी डार]

को सुनें और बजाए इसके मुझ पर गिला या शिकायत करके कमीनापन कहें बेहतर होगा कि हमारी कही हुई बात पर संजीदगी से गौर करें और अगर वह समझें कि यह वज़नदार और माकूल है तो इसे मान लें और अगर बुरी है तो उसे छोड़ दें और कह दें कि हम गलत रास्ते पर हैं। इस तरह से हमारी तसल्ली वा तशफी हो जाएगी। लेकिन मुझे दुःख होता है कि हमारे मोहतरम साथी डाक्टर भाग सिंह जैसे आदमी जिन्होंने पिछले चार वर्षों से न किसी मिनिस्टर को न किसी डिप्टी मिनिस्टर को खफा होने का मौका दिया लेकिन फिर भी यह उन से खफा हो जाते हैं और हम से भी हमारी बात तक नहीं सुनते। खैर डिप्टी स्पीकर साहिब मैं अरज़ कर रहा था कि हमारे मोहतरम वज़ीर अपनी बेटी के ससुराल में सड़क ले गए।

**Mr. Deputy Speaker** : Order, please. The hon. Member should be relevant.

**मौलवी अब्दुल ग़नी डार** : डिप्टी स्पीकर साहिब, मेरे कहने का मुद्दा यह है कि जहेज़ को बन्द करना बेसूद है और मैं रैज़ोल्यूशन के scope के अन्दर की बात कर रहा हूं। अगर मैं एक कदम भी इस रैज़ोल्यूशन के दायरे से बाहिर जाऊं तो आप के फरमान के बमूजब फौरन कान पकड़ कर वापिस आजाऊंगा। आज सूरते हालात ऐसी शक्ल अख्तियार किये हुए हैं कि निहायत खूबसूरत ढंग से किसी को फायदा पहुंचाने के लिए ऐसे वसीले अख्तियार किये जाते हैं, जिन पर एतराज़ात की कम गुशायंश हो। आखिर बेटी के ससुराल को accomodate करने पर इन्सान आमादा हो जाता है। जहेज़ बेशक न दें या दूसरे लफज़ों में गन्ना नहीं देना गुड़ की भेली देनी है। जहेज़ देने के मुताल्लिक हमारे मुअज़िज़ दोस्त श्री रला राम ने जैसे फरमाया कि अगर कोई आदमी अच्छा जहेज़ देने की तौफीक रखता है तो बेशक दे, अपने पास से दे लेकिन पब्लिक फन्ड्ज से न दे।

**श्री उपाध्यक्ष** : इस debate में आप श्री रला राम को क्यों ले जा रहे हैं? (Why is the hon. Member dragging Shri Rala Ram into this debate?)

**मौलवी अब्दुल ग़नी डार** : डिप्टी स्पीकर साहिब, मैं आप से क्या अर्ज़ करूं मुझे तो निहायत तलख तजरुबा है ऐसे मामलात में, क्योंकि एक दफा ऐसा हुआ कि चौधरी सूरज मल साहिब का बेटा अस्पताल से सीमिन्ट ले गया।

**Mr. Deputy Speaker** : Order. No such remarks please.

**मौलवी अब्दुल ग़नी डार** : मैं तो इतना ही कह सकता हूं, डिप्टी स्पीकर साहिब, कि अगर हमारी बातें गल्त साबित हों तो हम को बेशक ज़िम्मावार ठहरायें। तो हमारे पास तो रसीदें और certified copies हैं। अगर वह ग़लत या जाली हों तो हम पर बेशक मुकद्दमा चलाया जाये। खैर मैं आपके हुक्म के बमूजब इसको यहां ही छोड़ता हूं और असल रैज़ोल्यूशन की तरफ आता हूं। डिप्टी स्पीकर साहिब, मेरे बड़े तलख तजरुबात हैं। मैं धर्म की निसबत तो नहीं जानता कि इस प्रस्ताव के बारे में पंडित भागीरथ लाल इस को धार्मिक नुक्ता निगाह से कैसे देखते हैं। लेकिन जहां तक common sense का ताल्लुक है मैं कह सकता हूं कि राजा साहिब का प्रस्ताव बहुत progressive

है। मैं इस की ताईद करता हूं। लेकिन डरता हूं कि शायद इस का ग़लत नतीजा न निकले। मेरे सामने इस स्टेट में एक बड़ा हादसा हुआ। डिप्टी स्पीकर साहिब, एक बड़े राजकुमार की शादी हुई और शादी के मौका पर लड़की वालों ने कोई दहेज न दिया। हमारे मुअज़िज़ दोस्त सरदार प्रीतम सिंह साहोके ने उस शादी की बहुत तारीफ की। क्योंकि शादी की रसम निहायत सादगी के साथ सरअंजाम पाई। बरात गई और एक रात के क्याम के बाद वापिस लौट आई। लेकिन बाद में जो कुछ हुआ वह तलख हकीकत है। उस लड़की की माता को कोई धर्म स्थानों की सैर कराने के लिए मत्था टेकाने के नाम पर 1,45,000 रुपया ट्रस्ट से कर्जा लेना पड़ा। वह जहेज़ में न लिया बल्कि नकद लिया। फिर, डिप्टी स्पीकर साहिब, मेरे मुअज़िज़ दोस्त श्री बलराम दास टंडन ने एक डिप्टी कमिश्नर का ज़िक्र किया।

**श्री उपाध्यक्ष** : उस डिप्टी कमिश्नर का इस resolution से क्या ताल्लुक है ? (How is that Deputy Commissioner concerned with the resolution.)

**मौलवी अब्दुलग़नी डार** : डिप्टी स्पीकर साहिब, मैं यह बताना चाहता हूं कि जहेज़ की मांग तो नहीं की जाती लेकिन लाखों रुपये की जायदाद को हड़प किया जाता है। क्या यह भी कोई इन्साफ की बात है ? जिस डिप्टी कमिश्नर का ज़िक्र मेरे मुअज़िज़ दोस्त श्री बलराम दास टंडन ने किया वह खूब ऐश करता है। वह कहता है कि वही इस दहेज़ को लेने वाले राजकुमार ने ज़मीन पर कब्ज़ा करने के लिए झगड़ा किया और अठारह मुज़ारे गोलियों से शहीद कर दिये गए। मैं कहूंगा कि जहेज़ बेशक बन्द कर दीजिए यह मुबारक कदम है लेकिन इस के पर्दे मे हमारे राजकुमार ने 9½ लाख रुपये की जायदाद पर कब्ज़ा कर लिया है। और अगर चौधरी सूरज मल अपनी बेटी के सुसराल में सड़क ले जाएं यह अच्छी बात नहीं है। (*interruptions*)

मैं अर्ज़ कर रहा था कि दहेज से जो खतरात पैदा होते हैं, उन पर कोई न कोई रुकावट लगाओ। इसे बन्द करो ठीक है, लेकिन इस के साथ साथ जो ब्लैक मार्किट इसमें चलती है, लड़की के वालदैन पर शादी के बाद भी रुपया देने के लिए जो दबाव डाला जाता है इसे भी बन्द करो जैसा कि बताया गया, मैं जानता हूं कि ९० फीसदी खुदकशी के केसिज़ शादियों के दो दो साल बाद में हुए और वह इसलिए कि लड़कियों के वालदेन पर नाजायज़ तौर पर दबाव डाला गया, लड़कियों को तंग किया गया। ठीक है कि कई बहुत अमीर आदमी होते हैं जिनकी इतनी जायदाद होती है कि वह लाखों रुपया लड़की को शादी पर और शादी के बाद दे सकते हैं। लेकिन, डिप्टी स्पीकर साहिब, कोई मेरे जैसा गरीब भी होता है जिसे अपनी रोटी भी पंडित जी से मांगनी पड़ती है। अगर आज दहेज को बन्द करने लगे हैं तो जैसा कि मेरे साथी श्री रूप सिंह फूल ने फरमाया उसके साथ जो बाकी के खतरात हैं उन को भी बन्द करना चाहिए और उन पर पहले ही रोक लगानी चाहिए। आप ऐसा कानून बनाएं कि चाहे वह किसी स्टेट का राजकुमार ही क्यों न हो, कोई मेम्बर हो, मेम्बर पार्लियामेंट हो या कोई और........

**डाक्टर परमा नन्द :** On a point of Order Sir. मेरा प्वाइंट आफ आर्डर यह है कि मौलवी साहिब ने बार बार अपनी तकरीर मे लफज राजकुमार इस्तेमाल किया। जब राजा रघुवीर सिंह जी भी यहां पर एम.एल.ए. होकर आए हैं, और जब कोई राजा ही यहां हिन्दुस्तान में नहीं रहा तो वह नाम लें कि वह कौन सा राजा है, किस जगह का राजा है जिस का वह राजकुमार है।

**मौलवी अब्दुल ग़नी डार :** तो मैं यह अर्ज़ कर रहा था कि जब कानून बने तो सरकार इस बात का भी प्रबन्ध करे कि कोई आदमी किसी हालत में लड़की पर या उसके वालदैन पर शादी के बाद दबाव न डाल सके। डाक्टर साहिब को पता नहीं क्या सूझी और प्वाइंट आफ आर्डर उठा दिया। पता नहीं इन्होंने इस बात को मेरे ऊपर क्यों लाना चाहा। मैंने किसी का न तो नाम लिया है और न लेना चाहता हूं। मुझे हाऊस के अन्दर बदमज़गी पैदा नहीं करनी वरना अगर कोई दस गालियां देता है तो बीस गालियां और दे दे। हम आपोज़ीशन वालों ने तो कसम खा रखी है कि चाहे कोई चालाक कहे, कमीना कहे, चोर कहे, बदमाश कहे, शीशे के महल में बैठने वाला कहे, जो उसके मन में आए कहे लेकिन कहता हूं कि हम किसी से नहीं डरते। हमारी बात को काटो कि यह गलत है। मैं तारीफ कर सकता हूं, ताईद कर सकता हूं, अपनी गलती मान सकता हूं, कान पकड़ सकता हूं लेकिन, डिप्टी स्पीकर साहिब, कान कैसे पकड़ूं? अगर कोई रोज़े रौशन की बात को भी......

**श्री उपाध्यक्ष :** मौलवी साहिब, आप किन बातों में पड़ रहे हैं। मेहरबानी करके रैज़ो-ल्यूशन पर बोलना है तो बोलें (Maulvi Sahib, what is all this ? Speak on the resolution, if you so desire.)

**उद्योग मंत्री :** मैं डिप्टी स्पीकर साहिब, आप से प्रार्थना करता हूं कि आप इन को रोकें। यह अच्छा नहीं लगता कि आप के बार बार कहने से भी, रोकने पर भी इसी तरह चले जा रहे हैं। जब आपके कहने को भी न मानें तो मेरे लिए भी यह अच्छा नहीं लगता कि एतराज़ करूं। इसलिए देख लें कि किस कदर relevant बातें कर रहे हैं।

**श्री उपाध्यक्ष :** मौलवी साहिब, मैंने आप को पहले भी काफी रोका है। आप रेज़ोल्यूशन से बिल्कुल बाहिर जा रहे हैं। अगर आप इसी तरह मज़मून से बाहर की बातें करते जाएंगे तो मुझे इन को रिकार्ड से बाहर निकालना पड़ेगा। (I have already checked the hon. Member a number of times. He is going beyond the scope of the resolution. If he goes on introducing irrelevant matters then I will be compelled to get these portions expunged from the record.)

**मौलवी अब्दुल ग़नी डार :** जनाब, मैं अर्ज़ करता हूं कि मैं बिल्कुल irrelevant नहीं हूं। अगर आप कहते हैं कि दहेज़ को बन्द करो तो मैं यही बता रहा हूं कि क्यों करो। मैं आप को वह खतरात बता रहा हूं, वह ज्यादतियां बता रहा हूं जो लड़की के वालदैन को दबा कर लाखों रुपया लिया जाता है। मैं यह बता रहा हूं कि उसको भी बन्द करो। जब मैं यह बात कहता हूं तो इस से किसी को क्या तलखी पैदा होती है ? मैं नहीं कहता कि दहेज़ को बन्द न करो। मैं तो यह कह रहा हूं कि सरकार कान

बनाए। और कानून बनाने के साथ साथ इन ब्लैक की बातों को भी, नाजायज़ ज़्यादतियों को भी बन्द कराए। अगर इस बात पर मेरे साथी ख़फा होते हैं तो मैं क्या करूं। मैं नाम नहीं लेता, हालांकि नाम ले सकता था और नाम लेना कोई जुर्म नहीं। जनाब ने चूंकि हुक्म दिया मैंने मान लिया। हां, तो मैं कह रहा था कि दहेज़ का मसला ख़ास तौर पर हिन्दू भाइयों में एक बड़ा अहम मसला है। इस पर हम में से बहुत से मैम्बर साहिबान ने दिलचस्पी ली। तो अगर राठी जी की बात को मान लें तो कोई बुराई नहीं क्योंकि सरकारें कानून के ज़रिए नहीं बल्कि लोगों के दिलों पर अपनी नेकनीयती की मुहर लगा कर कौम की कौम को बदल सकती हैं। मैं जानता हूं कि पंडित जवाहर लाल नेहरू की, या सरदार गुरदियाल सिंह ढिल्लों की या डाक्टर गोपी चन्द भार्गव की और डिप्टी स्पीकर साहिब, आप की बहुत कुरबानियां हैं और आप अपने ज़ाती असर से, अपनी ज़बान के असर से कौम की कौम को बदल सकते हैं। लेकिन मैं यह निवेदन करता हूं कि आप इस में, इस नेक काम में पंचायतों को भी लगाइए। आज आप ने पंजाब में पंचायत राज कायम किया है। उन से कहें कि वह अपनी अपनी पंचायत में इस किस्म के प्रस्ताव पास करें लोगों की खुशनूदी हासिल करें, उन के दिलों को बदलें, लोगों को समझाएं कि इस बुरी रस्म में यह यह बुराइयां हैं, खामियां हैं (घंटी) जनाब, आप जिस वक्त हुक्म देंगे, मैं उसी वक्त बैठ जाऊंगा। मैं सुझाव यह दे रहा था कि सरकार ने रामराज कायम किया है। उन को भी इस नेक मकसद में शामिल करें। उन को सुझाव दें कि वह जगह जगह पर जलसे करें और Public Relations Department बजाए वज़ीरों की महिमा करने के, वज़ीरों के प्रोग्राम बनाने के इस काम को अपने हाथ में लें। इस में भी तो उन की गद्दियों की हिफाज़त होगी। ठीक है कि अगर कोई आदमी प्राइवेट तौर पर लेकिन अपनी खुशी से, बिना किसी दबाव में आए हुए, दहेज़ देता है तो दे। लेकिन चाहे वह लखपति हो, बड़ा हो या छोटा, अगर ज़ोर ज़बरदस्ती करके लेता है, तंग करके लेता है, चोर दरवाज़े से लेता है तो उस को सजा मिलनी चाहिए, ऐसी सजा मिलनी चाहिए जोकि दूसरों की आंखें खोल दे। तो मैं यह अर्ज़ कर रहा था कि आप पंचायतों से काम लें, पब्लिक रीलेशंज़ डिपार्टमेंट से काम लें, तमाम ऐम.ऐल.एज़. अपने अपने हलकों में जाकर जलसे करें और राजा साहिब के पैगाम को एक एक भाई, एक एक बहिन के दिल में जांनशीं करने की कोशिश करें। आम अन्दाज़ा लगाएं कि यहां पर मेरे सभी हरिजन भाइयों ने इस रैज़ोल्यूशन की एक ज़बान से क्यों तारीफ की? उन को अपनी गुरबत का एहसास है। वह जानते हैं कि गरीबों को नाजायज़ तौर पर तंग किया जाता है। इसीलिए उन सब ने एक ज़बान होकर इस की ताईद की। और मैं फूल साहिब का ममनून हूं कि इस प्रस्ताव की ताईद करते हुए उन्होंने लड़की वाले पर भी काफी पाबन्दी लगाने की ख़ाहिश ज़ाहिर की है। इन लफ्ज़ों के साथ मैं आप का शुक्रिया अदा करते हुए यह बता देना चाहता हूं कि मैंने किसी को दुःख पहुंचाने के लिए कोई बात नहीं की और न ही किसी को रंजीदा करने के लिए कही है लेकिन यह ज़रूर कह देना चाहता हूं कि दो और दो चार ही होते हैं। दो और दो तीन नहीं होंगे और न ही दो और दो पांच हो सकते हैं। हम कौमी फंड का गलत तरीके से इस्तेमाल नहीं होने देंगे और अगर कोई करेगा तो उसकी पुरज़ोर मुखालफत करेंगे... डंके की चोट से करेंगे।

ਸਰਦਾਰ ਗੁਰਮੀਤ ਸਿੰਘ ਮੀਤ (ਬਾਘਾ ਪੁਰਾਣਾ) : ਸ਼੍ਰੀਮਾਨ ਡਿਪਟੀ ਸਪੀਕਰ ਸਾਹਿਬ, ਜਿਹੜਾ ਮਤਾ ਰਾਜਾ ਸਾਹਿਬ ਨੇ ਜਹੇਜ਼ ਦੀ ਲਾਅਨਤ ਨੂੰ ਖਤਮ ਕਰਨ ਲਈ ਰਖਿਆ ਹੈ ਮੈਂ ਇਸ ਦੀ ਤਾਈਦ ਕਰਨ ਲਈ ਖੜਾ ਹੋਇਆ ਹਾਂ। ਮੈਂ ਇਹ ਦੇਖਿਆ ਹੈ ਕਿ ਜਦੋਂ ਸਰਕਾਰੀ ਬੈਂਚਾਂ ਤੇ ਬੈਠੇ ਮੈਂਬਰਾਂ ਦੀ ਤਰਫੋਂ ਕੋਈ ਚੰਗੀ ਚੀਜ਼ ਵੀ ਹਾਊਸ ਦੇ ਵਿਚ ਲਿਆਂਦੀ ਜਾਵੇ ਤਾਂ ਆਪੋਜ਼ੀਸ਼ਨ ਵਾਲੇ ਉਸ ਦੀ ਨੁਕਤਾਚੀਨੀ ਕਰਨ ਤੋਂ ਬਗੈਰ ਨਹੀਂ ਰਹਿੰਦੇ ਭਾਵੇਂ ਬਾਹਰ ਜਾ ਕੇ ਉਸ ਚੀਜ਼ ਦੀ ਉਹ ਤਾਰੀਫ ਹੀ ਕਰਨ। ਹਾਊਸ ਦੇ ਵਿਚ ਨੁਕਤਾਚੀਨੀ ਕਰਨ ਦੀ ਉਨ੍ਹਾਂ ਦੀ ਇਕ ਆਦਤ ਜਿਹੀ ਬਣੀ ਹੋਈ ਹੈ। ਮੈਂ ਖਾਸ ਕਰਕੇ ਸਵਤੰਤਰ ਪਾਰਟੀ ਵਾਲਿਆਂ ਦੀ ਗੱਲ ਕਰਦਾ ਹਾਂ ਕਿਉਂਕਿ ਉਹ ਇਸ ਦੇ ਖਲਾਫ ਬੋਲੇ ਹਨ। ਇਸ ਤੋਂ ਇਲਾਵਾ ਕਈ ਮੈਂਬਰ ਸਾਹਿਬਾਨ ਨੇ ਇਸ ਰੈਜ਼ੋਲਿਊਸ਼ਨ ਦੇ ਹਕ ਵਿਚ ਵੀ ਗੱਲਾਂ ਕਹੀਆਂ ਹਨ ਲੇਕਿਨ ਜਿਸ ਬਿਨਾ ਤੇ ਸੈਂਟਰ ਵਾਲਿਆਂ ਨੇ legislation propose ਕੀਤੀ ਹੈ ਉਸ ਸਬੰਧੀ ਬਹੁਤ ਘਟ ਗੱਲਾਂ ਕਹੀਆਂ ਹਨ। ਗਨੀ ਸਾਹਿਬ ਨੂੰ irrelevant ਗੱਲਾਂ ਨੂੰ relevant ਬਣਾਉਣ ਦਾ ਜੋ art ਹੈ ਉਸ ਦੇ ਅੱਗੇ ਮੈਂ ਝੁਕਦਾ ਹਾਂ। ਮਗਰ ਜਿਹੜੀ ਗਲ ਕਰਨ ਵਾਲੀ ਸੀ ਉਹ ਉਨ੍ਹਾਂ ਨੇ ਬਿਲਕੁਲ ਨਹੀਂ ਕੀਤੀ। ਸਪੀਕਰ ਸਾਹਿਬ, ਏਸ ਭਾਰਤ ਵਰਸ਼ ਦੇ ਅੰਦਰ ਤਿੰਨ ਚਾਰ ਹਜ਼ਾਰ ਸਾਲ ਦੀ ਗੁਲਾਮੀ ਤੋਂ ਬਾਅਦ ਐਸੀਆਂ ਸੋਸ਼ਲ evils ਪਰਵੇਸ਼ ਕਰ ਗਈਆਂ ਸਨ ਜਿਨ੍ਹਾਂ ਨੂੰ ਏਥੋਂ ਦੇ ਲੋਕਾਂ ਨੇ ਗ੍ਰਹਿਣ ਕਰ ਲਿਆ ਸੀ। ਸਪੀਕਰ ਸਾਹਿਬ, ਏਥੋਂ ਦੇ ਧਾਰਮਕ ਗ੍ਰੰਥ ਬਣਾਉਣ ਵਾਲਿਆਂ ਨੇ ਵੀ ਇਸਤਰੀਆਂ ਨੂੰ ਪੈਰ ਦੀ ਜੁੱਤੀ ਮੰਨ ਲਿਆ ਸੀ ਔਰ ਉਨ੍ਹਾਂ ਨੇ ਇਹ ਗ੍ਰੰਥ ਵਿਚ ਇਹ ਲਿਖ ਦਿੱਤਾ ਸੀ ਕਿ "ਢੋਰ, ਗਵਾਰ, ਸ਼ੂਦਰ, ਪਸ਼ੂ ਔਰ ਨਾਰੀ, ਯੇਹ ਸਭ ਤਾੜਨ ਕੇ ਅਧਿਕਾਰੀ"। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਔਰਤਾਂ ਨੂੰ ਇਤਨਾ ਘਟੀਆ ਸਮਿਝਆ ਗਿਆ ਸੀ ਜਿਸ ਦਾ ਹਦ ਹਿਸਾਬ ਨਹੀਂ। ਲੇਕਿਨ ਜਿਸ ਵੇਲੇ ਰੈਵੋਲਿਊਸ਼ਨ ਆਇਆ ਤਾਂ ਇਸਤਰੀਆਂ ਨੇ ਜਿਸ ਚੀਜ਼ ਦੇ ਖਿਲਾਫ ਨਾਅਰਾ ਲਾਇਆ। ਸਪੀਕਰ ਸਾਹਿਬ, ਕੁਝ ਸੌ ਸਾਲ ਪਹਿਲੇ ਏਥੇ ਸਤੀ ਦੀ ਰਸਮ ਹੁੰਦੀ ਸੀ। ਜੇ ਕਿਸੇ ਦਾ ਖਾਵੰਦ ਮਰ ਜਾਂਦਾ ਸੀ ਤਾਂ ਉਸ ਦੀ ਔਰਤ ਆਪਣੇ ਬਚਿਆਂ ਨੂੰ ਯਤੀਮ ਛਡ ਕੇ ਚਿਤਾ ਦੇ ਵਿਚ ਜ਼ਿੰਦਾ ਜਲ ਕੇ ਮਰ ਜਾਂਦੀ ਹੁੰਦੀ ਸੀ। ਉਸ ਰਸਮ ਨੂੰ ਵੀ ਮੌਕੇ ਦੀ ਸਰਕਾਰ ਨੇ ਕਾਨੂੰਨ ਪਾਸ ਕਰਕੇ ਹਟਾਇਆ। ਅਜ ਤੋਂ ਪੰਜ ਸੌ ਸਾਲ ਪਹਿਲਾਂ ਗੁਰੂ ਨਾਨਕ ਸਾਹਿਬ ਨੇ ਗੁਲਾਮਾਂ ਦੀ ਥਾਂ ਵਿਕ ਵਿਕ ਕੇ ਗੁਲਾਮੀ ਦੀ ਰਸਮ ਨੂੰ ਰੋਕਿਆ ਔਰ ਇਸ ਦੇ ਇਲਾਵਾ ਸਤੀ ਦੀ ਰਸਮ ਨੂੰ ਵੀ ਰੋਕਣ ਦਾ ਜਤਨ ਕੀਤਾ। ਗੁਰੂ ਨਾਨਕ ਦੇਵ ਜੀ ਨੇ ਫਰਮਾਇਆ ਹੈ

"ਸਤੀਆਂ ਸਿ ਨਾ ਆਖੀਅਨ
ਜੋ ਮੜ੍ਹੀਆਂ ਲੱਗ ਜਲੱਨ
ਸਤੀਆਂ ਸੇਈ ਨਾਨਕਾ ॥
ਜੋ ਬਿਰ੍ਹੋ ਚੋਟ ਮਰੰਨ"

ਗੁਰੂ ਨਾਨਕ ਦੇਵ ਜੀ ਦੇ ਇਸ ਪ੍ਰਚਾਰ ਦੇ ਬਾਅਦ ਭਾਵੇਂ ਲੋਕਾਂ ਦੇ ਉਤੇ ਬੜਾ ਅਸਰ ਹੋਇਆ ਔਰ ਸਤੀ ਦੀ ਰਸਮ ਬਹੁਤ ਘਟੀ ਲੇਕਿਨ ਉਸ ਵੇਲੇ ਦੀ ਅੰਗਰੇਜ਼ ਦੀ ਹਕੂਮਤ ਨੂੰ ਵੀ ਇਸ ਰਸਮ ਨੂੰ ਕਾਨੂੰਨ ਬਣਾ ਕੇ ਹਟਾਉਣ ਦਾ ਜਤਨ ਕਰਨਾ ਪਿਆ। ਚੁਨਾਂਚੇ ਲਾਰਡ ਵਿਲੀਅਮ ਬੈਂਟਿੰਗ ਦੀ ਸਦਾਰਤ ਦੇ ਥੱਲੇ ਇਸ ਭੈੜੀ ਰਸਮ ਨੂੰ ਠੀਕ ਕੀਤਾ ਗਿਆ ਔਰ ਜਿਹੜੀਆਂ ਮਾਵਾਂ ਬਚਿਆਂ ਨੂੰ ਯਤੀਮ ਛਡ ਕੇ ਸਤੀ ਹੋ ਜਾਂਦੀਆਂ ਸਨ ਉਨ੍ਹਾਂ ਨੂੰ ਬਚਾਇਆ ਗਿਆ। ਫੇਰ ਵਿਧਵਾਵਾਂ ਦੇ ਵਿਆਹ ਕਰਨ ਦੀ ਰਸਮ ਵੀ ਚਲਾਈ ਗਈ।

ਇਸ ਤੋਂ ਇਲਾਵਾ ਪਹਿਲੇ ਆਦਮੀਆਂ ਨੂੰ ਇਹ ਇਜਾਜ਼ਤ ਸੀ ਕਿ ਜਿਤਨੀਆਂ ਸ਼ਾਦੀਆਂ ਉਨ੍ਹਾਂ ਨੂੰ ਦਿਲ ਕਰੇ ਕਰਵਾ ਲੈਣ ਔਰ ਜਿਸ ਔਰਤ ਨੂੰ ਮਰਜ਼ੀ ਆਵੇ ਰਖਣ ਔਰ ਜਿਸ ਨੂੰ ਮਰਜ਼ੀ ਆਵੇ ਛਡ ਦੇਣ । ਇਸ social evil ਨੂੰ ਵੀ ਦੂਰ ਕਰਨ ਦੇ ਵਾਸਤੇ ਸਾਡੀ ਗੌਰਮੈਂਟ ਨੇ ਕਾਨੂੰਨ ਬਣਾਇਆ ਔਰ ਹਿੰਦੁਸਤਾਨ ਦੇ ਵਿਚ ਜਿਹੜਾ ਸੌਂਕਣ ਦਾ ਨਾਮ ਸਦੀਆਂ ਤੋਂ ਨਹੀਂ ਬਲਕਿ ਹਜ਼ਾਰਾਂ ਸਾਲਾਂ ਤੋਂ ਚਲਿਆ ਆਉਂਦਾ ਸੀ ਉਸ ਨੂੰ ਹਮੇਸ਼ਾ ਲਈ ਖਤਮ ਕਰ ਦਿੱਤਾ ਹੈ। ਅਜ ਪਹਿਲੀ ਔਰਤ ਨੂੰ ਛਡ ਕੇ ਜਾਂ ਉਸ ਨੂੰ ਘਰ ਬੈਠਾ ਕੇ ਕੋਈ ਆਦਮੀ ਵੀ ਦੂਸਰੀ ਸ਼ਾਦੀ ਨਹੀਂ ਕਰਵਾ ਸਕਦਾ । ਅਜ ਜੇਕਰ ਇਹ ਸਾਬਤ ਹੋ ਜਾਵੇ ਕਿ ਕੋਈ ਆਦਮੀ ਆਪਣੀ ਔਰਤ ਨੂੰ neglect ਕਰਦਾ ਹੈ ਤਾਂ ਉਸ ਆਦਮੀ ਦੇ ਖਿਲਾਫ ਐਕਸ਼ਨ ਲਿਆ ਜਾ ਸਕਦਾ ਹੈ ਔਰ ਔਰਤ ਨੂੰ 500 ਰੁਪਏ ਤਕ ਖਰਚਾ ਦਵਾਇਆ ਜਾ ਸਕਦਾ ਹੈ । ਇਸ ਦੇ ਨਾਲ ਹੀ ਔਰਤਾਂ ਦੇ ਵਕਾਰ ਨੂੰ ਹੋਰ ਜ਼ਿਆਦਾ ਬਲੰਦ ਕਰਨ ਵਾਸਤੇ ਸਾਡੀ ਗੌਰਮੈਂਟ ਨੇ ਹਿੰਦੂ ਵਰਾਸਤ ਐਕਟ ਬਣਾ ਕੇ ਉਨ੍ਹਾਂ ਨੂੰ ਮਾਂ ਬਾਪ ਦੀ ਜਾਇਦਾਦ ਦੇ ਵਿਚ ਬਰਾਬਰ ਦਾ ਹੱਕ ਦਿੱਤਾ ਹੈ । ਸ੍ਰੀਮਾਨ ਡਿਪਟੀ ਸਪੀਕਰ ਸਾਹਿਬ, ਸੰਨ 1929 ਦੇ ਵਿਚ ਪੰਡਤ ਜਵਾਹਰ ਲਾਲ ਹੋਰਾਂ ਨੇ ਕਿਹਾ ਸੀ ਕਿ ਜਦੋਂ ਸਾਡੇ ਹਥ ਵਿਚ ਤਾਕਤ ਆਏਗੀ ਤਾਂ ਅਸੀਂ ਸਭ ਤੋਂ ਪਹਿਲੇ ਔਰਤਾਂ ਦੀ ਬਿਹਤਰੀ ਦੇ ਕੰਮ ਕਰਕੇ ਦਿਖਾਵਾਂਗੇ । ਮੈਂ ਸਮਝਦਾ ਹਾਂ ਕਿ ਆਪਣੇ ਉਸ ਵਾਹਦੇ ਦੇ ਮੁਤਾਬਿਕ ਅਜ ਪੰਡਤ ਜਵਾਹਰ ਲਾਲ ਦੀ ਸਰਕਾਰ ਔਰਤਾਂ ਦੇ ਵਕਾਰ ਨੂੰ ਬੁਲੰਦ ਕਰਨ ਦੇ ਕੰਮ ਕਰ ਰਹੀ ਹੈ । ਸਾਡੇ ਹਿੰਦੁਸਤਾਨ ਦੀ ਪਾਰਲੀਮੈਂਟ ਦੇ ਵਿਚ ਸੰਨ 1959 ਦੇ ਵਿਚ ਜਿਹੜਾ Anti-Dowry bill ਆਇਆ ਸੀ ਉਸ ਦੀ ਬਾਬਤ ਬਹੁਤ ਚਰਚਾ ਹੋਇਆ ਸੀ ਔਰ ਰਾਜਾ ਸਾਹਿਬ ਨੇ ਵੀ ਉਸੇ ਦੇ ਮੁਤੱਲਿਕ ਇਸ ਹਾਊਸ ਦੇ ਵਿਚ ਰੈਜ਼ੋਲਿਊਸ਼ਨ ਪੇਸ਼ ਕੀਤਾ ਹੈ । ਮੈਂ ਸਮਝਦਾ ਹਾਂ ਕਿ ਜਿਹੜਾ anti dowry bill ਪਾਰਲੀਮੈਂਟ ਦੇ ਵਿਚ circulate ਹੋਇਆ ਹੈ, ਜੋ ਕੁਝ ਉਸ ਦੇ ਵਿਚ ਦਰਜ ਹੈ ਉਸ ਨੂੰ inview ਰਖਦੇ ਹੋਏ ਹਰ ਸੂਬੇ ਦੀ ਸਰਕਾਰ ਆਪਣੀਆਂ ਲੋੜਾਂ ਦੇ ਮੁਤਾਬਿਕ ਉਸ ਨੂੰ ਥੋੜਾ ਬਹੁਤਾ ਇਧਰ ਉਧਰ ਕਰਕੇ ਬਿਲ ਪਾਸ ਕਰ ਸਕਦੀ ਹੈ । ਉਸੇ ਹੀ ਜ਼ਰੂਰਤ ਦੇ ਅਨੁਕੂਲ ਰਾਜਾ ਸਾਹਿਬ ਨੇ ਬਿਲ ਲਿਆਂਦਾ ਹੈ ਕਿਸ ਕਰਕੇ ਮੈਂ ਕਹਿੰਦਾ ਹਾਂ ਕਿ ਸਮੇਂ ਦੀ ਸਰਕਾਰ ਨੇ ਜੇ ਇਸਤਰੀ ਜਾਤੀ ਨੂੰ ਉਚਾ ਚੁਕਣ ਦਾ ਤਹੱਈਆ ਕੀਤਾ ਹੋਇਆ ਹੈ ਔਰ ਉਸ ਦੇ ਨਾਲ ਜਿਹੜੀ ਦੁਰਗਤੀ ਹੁੰਦੀ ਰਹੀ ਹੈ ਉਸ ਤੋਂ ਉਸ ਨੂੰ ਬਚਾਉਣਾ ਹੈ ਤਾਂ ਇਸ ਚੀਜ਼ ਤੇ ਗੌਰ ਕਰਕੇ ਜਲਦੀ ਹੀ ਇਸ ਸਬੰਧੀ ਬਿਲ ਲਿਆਉਣਾ ਹੈ ਚਾਹੀਦਾ ਹੈ। ਸਪੀਕਰ ਸਾਹਿਬ, ਸੈਂਟਰ ਵਿਚ ਜਿਹੜਾ ਬਿਲ propose ਹੋਇਆ ਹੈ ਉਸ ਦੇ ਵਿਚ ਇਹ provision ਕੀਤਾ ਗਿਆ ਹੈ ਕਿ ਜੇ ਕੋਈ ਆਦਮੀ demand ਕਰਕੇ dowry ਲਵੇਗਾ ਤਾਂ ਉਸ ਨੂੰ ਛੇ ਮਹੀਨੇ ਦੀ ਕੈਦ ਔਰ ਪੰਜ ਹਜ਼ਾਰ ਰੁਪਿਆ ਜੁਰਮਾਨਾ ਹੋ ਸਕਦਾ ਹੈ ਲੇਕਿਨ ਜੇ ਕੋਈ ਮਾਂ ਬਾਪ ਆਪਣੀ ਬੇਟੀ ਨੂੰ out of affection ਕੋਈ ਚੀਜ਼ ਦੇਣਾ ਚਾਹੇ ਤਾਂ ਉਸ ਦੇ ਵਾਸਤੇ ਦੋ ਹਜ਼ਾਰ ਰੁਪਏ ਤਕ ਦੀ limit ਰਖੀ ਹੈ । ਮਗਰ ਇਸ ਦੇ ਵਿਚ ਇਕ ਬੜਾ ਵਡਾ ਨੁਕਸ ਰਹਿ ਗਿਆ ਹੈ । ਉਹ ਇਹ ਹੈ ਕਿ ਜੇ ਹਰੀਜਨ ਦੇ ਵਾਸਤੇ ਵੀ ਦੋ ਹਜ਼ਾਰ ਤਕ ਦੀ ਹੀ ਇਜਾਜ਼ਤ ਦੇ ਦਿੱਤੀ ਜਾਵੇ ਤਾਂ ਉਨ੍ਹਾਂ ਵਾਸਤੇ ਲੜਕੀਆਂ ਦੀਆਂ ਸ਼ਾਦੀਆਂ ਕਰਨੀਆਂ ਮੁਸ਼ਕਲ ਹੋ ਜਾਣਗੀਆਂ । ਜੇ ਕੋਈ ਲੜਕਾ ਕਿਸੇ ਹਰੀਜਨਾਂ ਨੂੰ ਕਹੇਗਾ ਕਿ ਮੈਂ ਦੋ ਹਜ਼ਾਰ ਰੁਪਏ ਦੀ ਜਾਇਦਾਦ ਲੈ ਕੇ ਲੜਕੀ ਨਾਲ ਸ਼ਾਦੀ ਕਰ ਸਕਦਾ ਹਾਂ ਤਾਂ ਫੇਰ ਉਸ ਗਰੀਬ ਹਰੀਜਨ ਲਈ ਇਤਨੀ ਰਕਮ ਦੀ ਜਾਇਦਾਦ ਦੇਣੀ ਬਹੁਤ

[ਸਰਦਾਰ ਗੁਰਮੀਤ ਸਿੰਘ ਮੀਤ]

ਮੁਸ਼ਕਿਲ ਹੋ ਜਾਏਗੀ । ਇਸ ਵਾਸਤੇ ਮੈਂ ਅਰਜ਼ ਕਰਾਂਗਾ ਕਿ ਏਥੇ ਹਰੀਜਨਾਂ ਲਈ ਇਕ ਸੌ ਤੋਂ ਪੰਜ ਸੌ ਰੁਪਏ ਤਕ ਦੀ limit ਰਖੀ ਜਾਵੇ । ਏਸੇ ਤਰ੍ਹਾਂ ਕਿਸਾਨਾਂ ਲਈ 5 ਸੌ ਤੋਂ ਇਕ ਹਜ਼ਾਰ ਰੁਪਏ ਤਕ ਦੀ dowry ਦੇਣ ਦੀ limit ਰਖੀ ਜਾਵੇ । ਬਾਕੀ ਜਿਹੜੇ ਵਪਾਰੀ ਲੋਕ ਹਨ ਜਾਂ ਜਿਹੜੇ ਹੋਰ ਅਮੀਰ ਲੋਕ ਹਨ ਉਨ੍ਹਾਂ ਲਈ 1,000 ਤੋਂ 2,000 ਰੁਪਏ ਦੀ ਸੀਲਿੰਗ ਲਗਾ ਦਿੱਤੀ ਜਾਵੇ ।

ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਔਰਤਾਂ ਨੂੰ ਉੱਚਾ ਚੁਕਣ ਲਈ ਪਹਿਲੇ ਵੀ ਬਹੁਤ ਕੋਸ਼ਿਸ਼ ਕੀਤੀ ਹੈ । ਅਜ ਅਸੀਂ ਦੇਖਦੇ ਹਾਂ ਕਿ ਸਾਡੇ ਬਾਏਂ ਪਾਸੇ ਬੀਬੀ ਪ੍ਰਕਾਸ਼ ਕੌਰ ਵਰਗੀਆਂ ਲਾਇਕ ਬੀਬੀਆਂ ਵਜ਼ੀਰ ਬਣੀ ਬੈਠੀਆਂ ਹਨ । ਏਸੇ ਤਰ੍ਹਾਂ ਬੀਬੀ ਸਰਲਾ ਖੰਨਾ ਵਰਗੀਆਂ I. A. S. ਦਾ ਇਮਤਿਹਾਨ ਪਾਸ ਕਰਕੇ ਆਹਲਾ ਦਰਜੇ ਦੀਆਂ Administrator ਬਣੀਆਂ ਹੋਈਆਂ ਹਨ, ਸ੍ਰੀਮਤੀ ਵਿਜੇਲਕਸ਼ਮੀ ਪੰਡਤ ਵਲਾਇਤ ਦੇ ਵਿਚ ਸਾਡੇ ਮੁਲਕ ਦੀ Ambassador ਬਣ ਕੇ ਗਈ ਹੋਈ ਹੈ । ਔਰ ਏਸੇ ਤਰ੍ਹਾਂ ਹੋਰ ਵੀ ਬਹੁਤ ਸਾਰੀਆਂ ਔਰਤਾਂ ਹਨ ਜਿਹੜੀਆਂ ਕਿ ਬਹੁਤ ਵਡੀਆਂ ਵਡੀਆਂ ਪਦਵੀਆਂ ਤੇ ਕੰਮ ਕਰ ਰਹੀਆਂ ਹਨ । ਇਸ ਕਰਕੇ ਇਸ ਗਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਸਾਡੀ ਗੌਰਮੈਂਟ ਨੇ ਔਰਤਾਂ ਦੇ ਵਾਸਤੇ ਕੁਝ ਕੀਤਾ ਹੈ । ਅੰਤ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਫੇਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਾਰਲੀਮੈਂਟ ਦੇ ਵਿਚ ਇਸ ਕਿਸਮ ਦਾ ਬਿਲ circulate ਹੋ ਚੁਕਾ ਹੈ ਔਰ ਉਸ ਨੇ ਕੁਝ ਤਰਮੀਮਾਂ ਤੋਂ ਬਾਅਦ ਪਾਸ ਹੋਣਾ ਹੈ । ਇਸ ਕਰਕੇ ਮੈਂ ਆਪ ਦੀ ਰਾਹੀਂ ਆਪਣੀ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਲੋਕਲ ਹਾਲਾਤ ਨੂੰ ਮੱਦੇਨਜ਼ਰ ਰਖਦਿਆਂ ਹੋਇਆਂ, gift ਦੀ limit ਮੁਕੱਰਰ ਕਰਦਿਆਂ ਹੋਇਆਂ, ਏਥੇ dowry ਦੀ ਲਾਅਨਤ ਨੂੰ ਦੂਰ ਕਰਨ ਦਾ ਬਿਲ ਲਿਆਵੇ ਤਾਕਿ ਇਸਤਰੀ ਜਾਤੀ ਦਾ ਭਲਾ ਹੋ ਸਕੇ । ਬਸ ਇਤਨਾ ਕਹਿਕੇ ਮੈਂ ਇਸ ਰੈਜ਼ੋਲਿਊਸ਼ਨ ਦੀ ਤਾਈਦ ਕਰਦਾ ਹਾਂ ਔਰ ਆਪਣੀ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਕਿਸਮ ਦਾ ਬਿਲ ਜਲਦੀ ਲਿਆ ਕੇ ਲੋਕਾਂ ਦੀ ਪ੍ਰਸ਼ੰਸਾ ਪਰਾਪਤ ਕਰੇ । ਆਪ ਦਾ ਸ਼ੁਕਰੀਆ ।

**Chaudhri Dharam Singh Rathi :** Sir, I beg to move—

That the question be now put.

**Sardar Bhag Singh :** Sir, we oppose it.

**Mr. Deputy Speaker :** Question is—

That the question be now put.

*After ascertaining the votes of the Members by voices, Mr. Deputy Speaker said "I think the 'noes' have it." This opinion was challenged and division was claimed. Mr. Deputy Speaker, after calling upon those members who were for "Aye" and those who were for "No", respectively to rise in their places and on account having been taken, declared that the motion was lost.*

*The motion was declared lost.*

**ਸਰਦਾਰ ਅਜਮੇਰ ਸਿੰਘ** (ਸਮਰਾਲਾ 'ਜਨਰਲ') : ਡਿਪਟੀ ਸਪੀਕਰ ਸਾਹਿਬ, ਇਹ ਮਤਾ ਜੋ ਹਾਊਸ ਦੇ ਸਾਹਮਣੇ ਹੈ ਇਹੋ ਜਿਹਾ ਹੀ ਇਕ ਮਤਾ ਅੱਜ ਤੋਂ ਕਈ ਸਾਲ ਪਹਿਲੇ Legislative Assembly ਵਿਚ ਆਇਆ ਸੀ । ਜਿਹੜਾ ਇਸ ਤੋਂ ਪਹਿਲੇ ਦਾ ਹਾਊਸ ਹੁੰਦਾ ਸੀ ਉਸ ਵਿਚ ਬੀਬੀ ਸੀਤਾ ਦੇਵੀ ਨੇ ਮਤਾ ਪੇਸ਼ ਕੀਤਾ ਸੀ । ਤੇ ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ ਇਸ ਹਾਊਸ ਦੀ information ਵਾਸਤੇ ਇਹ ਅਰਜ਼ ਕਰਦਾ ਹਾਂ ਕਿ ਉਸ ਮਤੇ ਦੀ ਮੈਂ ਮੁਖ਼ਾਲਫਤ ਕੀਤੀ ਸੀ ਔਰ ਵਜ੍ਹਾ ਇਹ ਹੈ ਕਿ ਮੇਰਾ ਉਸ ਦੀ ਮੁਖ਼ਾਲਫਤ ਕਰਨ ਦਾ ਮਕਸਦ ਇਹ ਸੀ ਕਿ ਉਸ ਵਕਤ ਲੜਕੀਆਂ ਨੂੰ

ਆਪਣੇ ਬਾਪ ਦੀ ਜਾਇਦਾਦ ਵਿਚ ਹਿਸਾ ਨਹੀਂ ਸੀ ਮਿਲਦਾ ਔਰ ਮੇਰਾ ਵਡਾ ਇਤਰਾਜ਼ ਇਹ ਸੀ ਕਿ ਉਨ੍ਹਾਂ ਨੂੰ ਆਪਣੇ ਬਾਪ ਦੀ ਜਾਇਦਾਦ ਵਿਚ ਉਨ੍ਹਾਂ ਦੇ ਭਰਾਵਾਂ ਦੀ ਤਰ੍ਹਾਂ ਹਕ ਨਹੀਂ ਸੀ । ਲੜਕੇ ਨੂੰ ਜੱਦੀ ਜਾਇਦਾਦ ਵਿਚ ਹਕ ਹਾਸਲ ਹੁੰਦਾ ਸੀ । ਪਰ ਲੜਕੀ ਨੂੰ ਨਹੀਂ ਹੁੰਦਾ ਸੀ ਔਰ ਬਾਪ ਉਸ ਵਿਚੋਂ ਉਸ ਨੂੰ gift ਵੀ ਨਹੀਂ ਕਰ ਸਕਦਾ ਸੀ ਤਾਂ ਜੋ ਉਹ ਆਪਣੀ ਜਾਇਦਾਦ ਵਿਚੋਂ ਪਿਆਰ ਵਜੋਂ ਦੇ ਸਕਦਾ ਸੀ ਔਰ ਦਿੰਦਾ ਵੀ ਸੀ ਔਰ ਉਸ ਵੇਲੇ ਜਦੋਂ ਕਿ ਉਹ ਆਪਣੀ ਲੜਕੀ ਨੂੰ ਆਪਣੇ ਘਰ ਵਿਚੋਂ ਤੋਰਦਾ ਸੀ, ਉਸ ਵੇਲੇ ਜੇ ਉਹ ਉਸ ਨੂੰ ਨਾ ਦੇਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਉਸ ਨਾਲ ਧੱਕਾ ਸੀ, ਔਰ ਅਨਿਆ ਸੀ । ਮਗਰ ਅੱਜ ਜਦ ਕੇ ਲੜਕੀ ਨੂੰ ਪਿਉ ਦੀ ਜਾਇਦਾਦ ਵਿਚੋਂ ਭਰਾਵਾਂ ਦੇ ਬਰਾਬਰ ਹਿਸਾ ਮਿਲਦਾ ਹੈ ਤਾਂ ਹੁਣ ਉਸ ਨੂੰ ਜਹੇਜ਼ ਦੇਣ ਦਾ ਸਵਾਲ ਹੀ ਨਹੀਂ ਰਹਿ ਜਾਂਦਾ ਕਿ ਉਹ ਲੜਕੀ ਨੂੰ ਦੇਵੇ । ਤੋ, ਡਿਪਟੀ ਸਪੀਕਰ ਸਾਹਿਬ, ਹੁਣ ਬਦਲੀ ਹੋਈ position ਇਹ ਮੌਜੂਦ ਹੈ । ਮੈਂ ਸਮਝਦਾ ਹਾਂ ਕਿ ਇਹ ਰਸਮ ਜਿਹੜੀ ਬੜੀ ਦੇਰ ਦੀ ਰਸਮ ਹੈ ਇਹ ਵੀ ਹੁਣ ਬਦਲ ਜਾਣੀ ਚਾਹੀਦੀ ਹੈ ਜਿਵੇਂ ਕਿ ਕਿਸੇ ਨੇ ਆਖਿਆ ਸੀ ਕਿ ਰਸਮਾਂ ਸਮੇਂ ਦੇ ਨਾਲ ਬਦਲ ਜਾਂਦੀਆਂ ਨੇ । ਅੱਜ ਅਸੀਂ ਕੀ ਵੇਖਦੇ ਹਾਂ ? ਕੋਈ ਗਰੀਬ ਆਦਮੀ ਜਿਸ ਦੀ ਲੜਕੀ ਦਾ ਵਿਆਹ ਧਰਿਆ ਹੋਇਆ ਹੈ ਪਰ ਉਹ ਉਸ ਨੂੰ ਕੁਝ ਦੇ ਨਹੀਂ ਸਕਦਾ, ਇਸ ਕਰਕੇ ਵਿਆਹ ਨਹੀਂ ਕਰ ਸਕਦਾ ਪਰ ਫਿਰ ਵੀ ਉਹ ਬਰਾਦਰੀ ਦਾ ਮੂੰਹ ਰਖਣ ਵਾਸਤੇ, ਔਖਾ ਹੋ ਕੇ, ਕਰਜ਼ਾ ਚੁਕ ਕੇ ਉਸ ਲਈ ਕੁਝ ਜ਼ੇਵਰ ਔਰ ਕੁਝ ਕਪੜੇ ਬਣਾਉਂਦਾ ਹੈ ਔਰ ਉਸ ਨੂੰ ਦਿੰਦਾ ਹੈ ਔਰ ਉਸ ਤੇ ਉਸ ਕਰਜ਼ੇ ਦੇ ਇਵਜ਼ ਸੂਦ ਪੈਂਦਾ ਹੈ, ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਉਸ ਦੀ ਰਹੀ ਸਹੀ ਜਾਇਦਾਦ ਵੀ ਵਿਕ ਜਾਂਦੀ ਹੈ । ਸਾਡੀ ਸਮਾਜ ਵਿਚ ਇਸ ਪੁਰਾਣੀ ਰਸਮ ਕਰ ਕੇ ਹਾਲਤ ਇਥੋਂ ਤਕ ਪਹੁੰਚ ਚੁਕੀ ਸੀ ਕਿ ਜਿਸ ਵੇਲੇ ਲੜਕੇ ਵਾਲੇ ਲੜਕੀ ਵਾਲਿਆਂ ਦੇ ਘਰ ਰਿਸ਼ਤਾ ਕਰਨ ਜਾਂਦੇ ਸੀ ਤਾਂ ਉਹ ਸੌਦਾ ਕਰਦੇ ਸੀ ਔਰ ਕਹਿੰਦੇ ਸੀ ਕਿ ਸ਼ਾਦੀ ਵੇਲੇ ਕੀ ਦਿਉਗੇ । ਕੁਝ ਲੜਕੇ ਦੀ ਮੰਗ ਹੁੰਦੀ ਸੀ, ਕੁਝ ਲੜਕੇ ਦੇ ਪਿਉ ਦੀ ਮੰਗ ਹੁੰਦੀ ਸੀ ਔਰ ਕੁਝ ਲੜਕੀ ਦੀ ਸੱਸ ਵਲੋਂ ਮੰਗ ਹੁੰਦੀ ਸੀ । ਇਹ ਇਕ social evil ਬਣ ਗਿਆ ਸੀ । ਕਈ ਲੋਕ ਇਥੋਂ ਤਕ ਚਲੇ ਜਾਂਦੇ ਸਨ ਔਰ ਅਨੰਦ ਕਾਰਜ ਵੇਲੇ ਵੀ ਕੁਝ ਮੰਗ ਕਰਦੇ ਸਨ ਔਰ ਕਹਿ ਦਿੰਦੇ ਸੀ ਕਿ ਫੇਰੇ ਤਦ ਹੋਣਗੇ ਜੇਕਰ ਉਨ੍ਹਾਂ ਦੀ ਮੰਗ ਪੂਰੀ ਕੀਤੀ ਜਾਏ । ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਲੋਕਾਂ ਨੂੰ ਖਾਸਾ ਦੁਖ ਸੀ । ਡਿਪਟੀ ਸਪੀਕਰ ਸਾਹਿਬ, ਅੱਜ ਜ਼ਮਾਨਾ ਬੜਾ ਬਦਲ ਗਿਆ ਹੈ ਔਰ ਲੋਕ ਬਹੁਤ ਸਾਰੀਆਂ ਚੀਜ਼ਾਂ ਛੱਡ ਚੁਕੇ ਹਨ । ਪਹਿਲੇ ਲੜਕੇ ਦੇ ਰਿਸ਼ਤੇ ਵੇਲੇ ਕੁਝ under-hand ਤਰੀਕਿਆਂ ਦੇ ਨਾਲ ਸੌਦੇ ਕਰਦੇ ਸਨ ਪਰ ਅੱਜ ਸਮਾਜ ਦੇ ਖਿਆਲਾਤ ਬਦਲ ਚੁਕੇ ਹਨ । ਅੱਜ ਲੋਕਾਂ ਦੀ ਰਾਏ ਇਸ ਗੱਲ ਵਲ ਹੈ ਕਿ ਜੇ ਕੋਈ ਆਦਮੀ ਹੌਸਲਾ ਕਰਦੇ ਹਨ ਔਰ ਕਹਿੰਦੇ ਹਨ ਕਿ ਜੇ ਲੜਕੀ ਵਾਲੇ ਨਹੀਂ ਦੇ ਸਕਦੇ ਤਾਂ ਨਾ ਦੇਣ ਔਰ ਜੇ ਦੇ ਸਕਦੇ ਹਨ ਤਾਂ ਦੇਣ । ਅੱਜ ਲੋਕ ਇਨ੍ਹਾਂ restrictions ਨੂੰ ਹਟਾਉਣ ਦਾ ਜਤਨ ਕਰਦੇ ਨੇ ਔਰ ਜੋ ਪੜ੍ਹੇ ਹੋਏ ਮਾਂ ਬਾਪ ਨੇ ਉਹ ਇਹ ਸੋਚਦੇ ਨੇ ਕਿ ਲੜਕੀਆਂ ਨੂੰ ਚੰਗੀ ਤਰ੍ਹਾਂ ਪੜ੍ਹਾ ਦਿਉ ਔਰ ਉਨ੍ਹਾਂ ਨੂੰ ਪੜ੍ਹਾ ਕੇ ਉਨ੍ਹਾਂ ਵਿਚ ਵਧੇਰੇ ਗੁਣ ਪੈਦਾ ਕਰੋ । ਪਰਸੋਂ ਚੌਥੇ ਮੈਂ ਇਕ ਸ਼ਾਦੀ ਤੇ ਗਿਆ ਸਾਂ । ਉਥੇ ਮੈਂ ਦੇਖਿਆ ਕਿ ਜਿਥੇ ਪਹਿਲੇ ਬਰਾਤ ਨੂੰ ਚੌਥੇ ਦਿਨ ਤੋਰਿਆ ਜਾਂਦਾ ਸੀ ਔਰ ਜੇ ਕੋਈ ਤੀਜੇ ਦਿਨ ਭੇਜ ਦਿੰਦਾ ਸੀ ਤਾਂ ਇਹ ਸਮਝਿਆ ਜਾਂਦਾ ਸੀ ਕਿ ਉਸ ਨੇ society ਵਿਚ ਬੜੀ ਨੀਵੀਂ ਗੱਲ ਕੀਤੀ ਹੈ, ਉਥੇ ਮੈਂ ਇਹ ਦੇਖਿਆ ਕਿ ਅੱਜ ਲੋਕ ਇਸ ਤਰ੍ਹਾਂ ਸੋਚਦੇ ਨੇ ਕਿ ਸਾਦੇ ਤਰੀਕੇ ਨਾਲ ਸਵੇਰੇ ਸ਼ਾਦੀ

[ਸਰਦਾਰ ਅਜਮੇਰ ਸਿੰਘ]

ਕਰੋ ਔਰ ਸ਼ਾਮ ਨੂੰ ਬਰਾਤ ਨੂੰ ਵਿਦਾ ਕਰ ਦਿਉ । ਪੁਰਾਣੀ ਸਭਿਅਤਾ ਵਿਚ ਦੇਖਿਆ ਗਿਆ ਹੈ ਕਿ ਉਸ ਵਕਤ ਚਾਰ ਕਿਸਮ ਦੀਆਂ ਸ਼ਾਦੀਆਂ ਹੁੰਦੀਆਂ ਸਨ ਔਰ ਉਨ੍ਹਾਂ ਵਿਚੋਂ ਇਕ ਗੰਧਰਵ ਵਿਆਹ ਹੁੰਦਾ ਸੀ ਜਿਹੜੀ ਕਿ ਸਭ ਤੋਂ simple ਸ਼ਾਦੀ ਹੁੰਦੀ ਸੀ ਔਰ ਬਗੈਰ ਕੁਝ ਦਿਤੇ ਲਏ ਦੇ ਉਹ ਸ਼ਾਦੀ ਹੋ ਜਾਂਦੀ ਸੀ । ਮੈਂ ਸਮਝਦਾ ਹਾਂ ਕਿ ਇਸ resolution ਨੂੰ ਥੋੜਾ ਜਿਹਾ ਬਦਲ ਕੇ ਇਥੇ ਪੇਸ਼ ਕੀਤਾ ਜਾਂਦਾ ਤਾਂ ਬਹੁਤ ਚੰਗਾ ਹੁੰਦਾ । ਅੱਜ ਜੋ ਚੀਜ਼ ਬੜੀ ਦੁਖਦਾਇਕ ਹੈ ਔਰ ਸਮਾਜ ਲਈ ਹਾਨੀ ਕਾਰਕ ਹੈ ਉਹ dowry ਨਹੀਂ । ਕਿਉਂਕਿ dowry ਦੇ ਸਹੀ ਮਹਿਨੇ ਇਹ ਹਨ ਕਿ ਲੜਕੀ ਨੂੰ ਕੁਝ ਦਿੱਤਾ ਜਾਏ, ਔਰ ਇਹ ਬੁਰੀ ਚੀਜ਼ ਨਹੀਂ । ਜੋ ਬੁਰਾ ਸਮਝਿਆ ਜਾਂਦਾ ਹੈ ਉਹ ਉਹ ਹੁੰਦਾ ਹੈ ਜਿਹੜਾ ਜਹੇਜ਼ ਦੀ ਸ਼ਕਲ ਵਿਚ ਦਿੱਤਾ ਜਾਂਦਾ ਹੈ, ਲੜਕੀ ਦੇ ਸਹੁਰੇ ਨੂੰ ਦੇਣਾ, ਕੁੜਮ ਦੇ ਰਿਸ਼ਤੇਦਾਰਾਂ ਨੂੰ ਦੇਣਾ, ਘੋੜੀ ਦੇਣੀ, ਕੰਠਾ ਦੇਣਾ ਆਦਿ ਇਹ ਸਾਰੀਆਂ ਚੀਜ਼ਾਂ ਹੁਣ dowry ਦੀ ਸ਼ਕਲ ਵਿਚ ਦਿੱਤੀਆਂ ਜਾਂਦੀਆਂ ਹਨ । These things were not primarily meant for the bride. ਲੜਕੇ ਦੇ ਪਿਉ ਨੂੰ ਨਾ ਦੇਣ ਨਾਲ ਉਹ ਨਾਰਾਜ਼ ਹੋ ਜਾਂਦਾ ਸੀ ਔਰ ਜੇ ਪਿਉ ਨੂੰ ਨਾ ਦਿੱਤਾ ਜਾਏ ਤਾਂ ਲੜਕੀ ਨੂੰ ਸਾਰੀ ਉਮਰ ਤਾਹਨੇ ਪੈਂਦੇ ਰਹਿੰਦੇ ਹਨ ਕਿ ਉਸ ਦੇ ਵਿਆਹ ਤੇ ਉਸ ਨੂੰ ਕੁਝ ਨਹੀਂ ਦਿੱਤਾ ਗਿਆ । ਸਾਡਾ ਨਕ ਨਹੀਂ ਰਿਹਾ । ਇਹ ਜਿਹੜੀਆਂ ਚੀਜ਼ਾਂ ਅੱਜ dowry ਵਿਚ covered ਹਨ ਇਸ resolution ਨਾਲ ਇਨ੍ਹਾਂ ਨੂੰ ਸਟ ਵਜਦੀ ਹੈ ਔਰ 100 ਫੀ ਸਦੀ ਵਜਣੀ ਚਾਹੀਦੀ ਹੈ ਔਰ ਸਿਰਫ ਲੜਕੀ ਦੇ ਮਾਂ ਪਿਉ ਨੂੰ purely affection ਦੇ ਲਿਹਾਜ਼ ਨਾਲ ਆਪਣੀ ਲੜਕੀ ਨੂੰ ਜ਼ਰੂਰ ਕੁਝ ਚੀਜ਼ਾਂ ਦੇਣੀਆਂ ਚਾਹੀਦੀਆਂ ਹਨ । ਮੈਂ ਸਮਝਦਾ ਹਾਂ ਕਿ ਜਿਤਨੀ ਲੜਕੀ ਦੇ ਪਿਉ ਦੀ ਤਾਕਤ ਹੋਵੇ ਉਸ ਦੇ ਮੁਤਾਬਕ ਉਸ ਨੂੰ ਜ਼ਰੂਰ ਦੇਣਾ ਚਾਹੀਦਾ ਹੈ । Out of affection for his daughter, he should give, whatever he can easily afford, to her. ਜੇ ਇਥੋਂ ਤਕ ਹੀ ਦਿੱਤਾ ਜਾਏ ਤਾਂ ਸ਼ਾਇਦ ਇਹ ਐਨੀ ਬੁਰੀ ਚੀਜ਼ ਨਾ ਹੋਏ ਔਰ ਦੂਸਰੀਆਂ ਚੀਜ਼ਾਂ ਜਿਹੜੀਆਂ ਇਸ ਰਸਮ ਦੇ ਨਾਲ ਲਗੀਆਂ ਹੋਈਆਂ ਹਨ ਉਹ otherwise ਵੀ ਬੰਦ ਕਰ ਦੇਣੀਆਂ ਚਾਹੀਦੀਆਂ ਹਨ ।

ਵਿਆਹ ਸ਼ਾਦੀਆਂ ਦੇ ਮੌਕੇ ਉਪਰ ਦਿਖਾਵਾ ਸੁਸਰਾਲ ਵਿਚ ਜਾਂ ਆਪਣੇ ਘਰ ਵਿਚ exhibition of anything given at that time ਬਿਲਕੁਲ ਬੰਦ ਹੋਣਾ ਚਾਹੀਦਾ ਹੈ । ਦਿਖਾਵੇ ਨੂੰ ਮੱਦੇਨਜ਼ਰ ਰਖਦੇ ਹੋਇਆਂ ਲੋਕ ਜ਼ਿਆਦਾ ਔਖੇ ਹੁੰਦੇ ਸਨ । ਸਮਾਜ ਦਾ ਰਸਮੋ ਰਿਵਾਜ ਤਾਂ ਦਿਖਾਵਾ ਕਰਨਾ ਹੈ ਕਿ ਲੜਕੀ ਨੂੰ ਐਨਾ ਦਿੱਤਾ । ਮੈਂ ਇਕ ਸ਼ਾਦੀ ਉਪਰ ਗਿਆ ਮੈਂ ਨਾਂ ਨਹੀਂ ਲੈਣਾ ਚਾਹੁੰਦਾ ਉਥੇ ਸਪੀਕਰ ਸਾਹਿਬ ਵੀ ਮੌਜੂਦ ਸਨ । ਉਨ੍ਹਾਂ ਨੇ ਦਿਖਾਵਾ ਨਹੀਂ ਪਾਇਆ ਬਲਕਿ ਲਿਸਟ ਪੜ੍ਹ ਕੇ ਸੁਣਾ ਦਿਤੀ ਕਿ ਫਲਾਣੇ ਨੂੰ ਇਹ ਚੀਜ਼, ਫਲਾਣੇ ਨੂੰ ਇਹ ਚੀਜ਼, ਮਾਂ ਨੂੰ ਐਨਾ ਕੁਝ ਅਤੇ ਬਾਪ ਨੂੰ ਇਹ ਕੁਝ ਦਿਤਾ । ਇਸ ਤਰ੍ਹਾਂ ਨਾਲ ਲੋਕ ਔਖੇ ਹੁੰਦੇ ਹਨ । ਇਹ ਚੀਜ਼ ਬੰਦ ਹੋਣੀ ਚਾਹੀਦੀ ਹੈ । ਕੋਈ ਆਦਮੀ ਕਪੜਾ, gift ਜਾਂ ਕੋਈ ਜ਼ੇਵਰ ਪਿਆਰ ਵਜੋਂ ਆਪਣੀ ਲੜਕੀ ਨੂੰ ਦਿੰਦਾ ਹੈ ਤਾਂ let him give. It should only be confined to

the bride ਦੂਸਰਿਆਂ ਨੂੰ gifts ਦੇਣ ਦੀ ਰਸਮ ਵੀ ਬੰਦ ਹੋਣੀ ਚਾਹੀਦੀ ਹੈ। ਅਤੇ ਨਾ ਹੀ exibition ਹੋਣੀ ਚਾਹੀਦੀ ਹੈ । ਇਸ ਗਲ ਵਾਸਤੇ ਜੇ ਕਰ ਕੋਈ ਕਾਨੂੰਨ ਵੀ ਲਿਆਂਦਾ ਜਾਵੇ ਤਾਂ ਚੰਗੀ ਗਲ ਹੋਵੇਗੀ । ਇਹ ਦੇਸ਼ ਰਸਮੋ ਰਿਵਾਜ ਨਾਲ ਬਹੁਤ ਜ਼ਿਆਦਾ ਦਬਿਆ ਹੋਇਆ ਹੈ । ਜਿਹੜੀਆਂ ਰਸਮਾਂ ਬੇਫਾਇਦਾ ਹੁੰਦੀਆਂ ਸਨ ਉਨ੍ਹਾਂ ਨੂੰ ਲੋਕ ਐਵੇਂ importance ਦੇਈ ਫਿਰਦੇ ਸਨ ਅਤੇ life ਦੀਆਂ ਜੋ important ਚੀਜ਼ਾਂ ਹੁੰਦੀਆਂ ਸਨ ਉਨ੍ਹਾਂ ਨੂੰ ਲੋਕ ਕੁਝ importance ਨਹੀਂ attach ਕਰਦੇ ਸਨ । ਲੜਕੀਆਂ ਨੂੰ ਤਾਲੀਮ ਦੇਣੀ ਅਤੇ ਉਨ੍ਹਾਂ ਨੂੰ ਨੌਕਰੀ ਲਈ ਕਿਧਰੇ ਭੇਜਣਾ ਚੰਗਾ ਨਹੀਂ ਸਨ ਸਮਝਦੇ । ਅਜ ਕਲ੍ਹ ਦੀਆਂ ਲੜਕੀਆਂ ਵਿਚ ਤਾਲੀਮ ਦਾ ਜਾਂ technical ਗੁਣ ਪੈਦਾ ਹੋਣ ਲਗ ਪਿਆ ਹੈ । ਇਹ ਚੰਗੀ ਗਲ ਹੈ । ਕਦੀ ਕੋਈ ਅਜਿਹਾ ਮੌਕਾ ਆ ਜਾਂਦਾ ਹੈ ਕਿ ਪਤੀ ਪਤਨੀ ਵਿਚ ਵਿਛੋੜਾ ਹੋ ਜਾਂਦਾ ਹੈ । ਸਾਡੀਆਂ ਲੜਕੀਆਂ ਨੂੰ ਬਾਹਰ ਦੀ ਹਵਾ ਵੀ ਨਹੀਂ ਲਗੀ ਹੁੰਦੀ ਸੀ, ਪਰਦੇ ਵਿਚ ਰਹਿੰਦੀਆਂ ਸਨ । ਉਸ ਹਾਲਤ ਵਿਚ ਉਹ ਹਮੇਸ਼ਾ ਵਾਸਤੇ ਆਪਣੇ ਕਿਸੇ ਰਿਸ਼ਤੇਦਾਰ ਉਪਰ depend ਕਰਦੀਆਂ ਸਨ । ਉਨ੍ਹਾਂ ਦਾ ਜੀਵਨ ਬਹੁਤ ਬੁਰਾ ਹੁੰਦਾ ਸੀ । ਅਜ ਕਲ੍ਹ ਲੋਕਾਂ ਨੇ ਪੁਰਾਣੇ ਖ਼ਿਆਲਾਤ ਨੂੰ ਤਿਆਗ ਕੇ ਆਪਣੀਆਂ ਲੜਕੀਆਂ ਨੂੰ highest education ਦਿਵਾਉਣੀ ਸ਼ੁਰੂ ਕਰ ਦਿਤੀ ਹੈ, ਉਨ੍ਹਾਂ ਨੂੰ professional training ਦਿਵਾਉਣੀ ਸ਼ੁਰੂ ਕਰ ਦਿਤੀ ਹੈ ਕਿਉਂ ਨਾ ਦਿਵਾਉਣ । ਇਸ ਚੀਜ਼ ਨੂੰ ਦੁਨੀਆਂ ਨੇ ਮੰਨ ਲਿਆ ਹੈ । ਸਾਡੇ ਵਿਧਾਨ ਨੇ ਵੀ ਇਹ ਚੀਜ਼ ਅਪਣਾਈ ਹੈ ਕਿ ਸਿਰਫ ਇਸ ਬਿਨਾ ਉਪਰ ਕਿ if any persons belongs to one or the other sex ਇਸ ਵਿਚ ਕੋਈ discrimination ਨਹੀਂ ਹੋਵੇਗੀ । ਦੂਸਰੀਆਂ inequalities ਵੀ ਦੂਰ ਕੀਤੀਆਂ ਗਈਆਂ ਹਨ । ਲੜਕੀਆਂ ਨੂੰ ਵਿਆਹ ਦੇ ਮੌਕੇ ਉਪਰ dowry ਦੇ ਕੇ ਆਪਣੇ ਪੈਰਾਂ ਤੇ ਖੜਿਆਂ ਕਰਨ ਦਾ ਜਤਨ ਕੀਤਾ ਜਾਂਦਾ ਸੀ । ਲੇਕਿਨ ਅਜ ਹਾਲਾਤ ਬਦਲ ਚੁਕੇ ਹਨ ਸਮਾਜ ਬਹੁਤ advance ਹੋ ਚੁਕਿਆ ਹੈ । Twentieth century ਦੇ ਇਕਾਹਠਵੇਂ ਸਾਲ ਵਿਕ ਦੁਨੀਆਂ ਬੜੀ ਤੇਜ਼ੀ ਨਾਲ ਤਰੱਕੀ ਕਰ ਰਹੀ ਹੈ । ਆਵਾਜ਼ ਅਤੇ ਰੋਸ਼ਨੀ ਦੀ ਰਫਤਾਰ ਨਾਲੋਂ ਵੀ ਤੇਜ਼ੀ ਨਾਲ ਸਫਰ ਕੀਤਾ ਜਾ ਰਿਹਾ ਹੈ । ਇਸ resolution ਦੀ ਮੁਖਾਲਫਿਤ ਕਰਨੀ ਸਵਾਏ conservative ਜਾਂ ਦਕੀਆਨੂਸੀ ਖਿਆਲਤ ਦਾ ਸਬੂਤ ਦੇਣ ਦੇ ਹੋਰ ਕੁਝ ਨਹੀਂ ਹੈ । ਉਹ ਜ਼ਮਾਨਾ ਗਿਆ ਜਦੋਂ ਕਿ

We used to look to our past traditions or practices with pride and tried to follow them regardless of whether they were useful or not for the present age.

ਹੁਣ ਜ਼ਮਾਨੇ ਦੇ ਮੁਤਾਬਕ ਸਾਨੂੰ ਬਦਲਨਾ ਚਾਹੀਦਾ ਹੈ—

'ਤੂ ਭੀ ਬਦਲ ਫਲਕ ਕਿ ਜ਼ਮਾਨਾ ਬਦਲ ਗਿਆ' 42

ਪੁਰਾਣੀਆਂ ਰਸਮਾਂ ਨੂੰ ਸਾਨੂੰ ਦੂਰ ਕਰਨਾ ਚਾਹੀਦਾ ਹੈ । ਸਾਡੇ ਜੀਵਨ ਵਿਚ ਵੀ ਅਤੇ actions ਵਿਚ ਵੀ brightness ਹੋਣੀ ਚਾਹੀਦੀ ਹੈ । ਮਾਹੌਲ ਚੰਗਾ ਹੋਣਾ ਚਾਹੀਦਾ ਹੈ society ਅਜਿਹੀ ਹੋਵੇ ਜਿਸ ਵਿਚ ਜੀਵਨ ਅਜਿਹਾ ਹੋਵੇ ਕਿ—

It should be based upon truth, right thinking and right living and not on the old ideas and associations which are out-of-date now.

[ਸਰਦਾਰ ਅਜਮੇਰ ਸਿੰਘ]

ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਇਸ resolution ਦੀ ਹਾਊਸ ਨੇ ਤਾਈਦ ਕੀਤੀ ਹੈ ਮੈਂ ਵੀ ਇਸ ਦੀ ਪ੍ਰੋੜਤਾ ਕਰਦਾ ਹਾਂ ਅਤੇ ਮੇਰਿਆਂ ਖਿਆਲਾਤ ਨੂੰ ਸਾਹਮਣੇ ਰਖ ਕੇ ਜੇ ਕਰ ਕੋਈ legislation ਸਰਕਾਰ ਵਲੋਂ ਆਵੇ ਤਾਂ ਹਾਊਸ ਨੂੰ ਉਸ ਨੂੰ ਪਾਸ ਕਰਨਾ ਚਾਹੀਦਾ ਹੈ ।

ਬਾਵਾ ਹਰਨਾਮ ਸਿੰਘ (ਕਪੂਰਥਲਾ) : ਡਿਪਟੀ ਸਪੀਕਰ ਸਾਹਿਬ, ਮੈਂ ਇਸ resolution ਦੀ ਪਰੋੜਤਾ ਕਰਨ ਲਈ ਖੜਾ ਹੋਇਆ ਹਾਂ । ਜੇਕਰ ਅਸੀਂ ਹਿੰਦੁਸਤਾਨ ਦੀ ਪੁਰਾਣੀ ਤਾਰੀਖ ਤੇ ਨਜ਼ਰ ਮਾਰੀਏ, ਸੀਤਾ ਅਤੇ ਦ੍ਰੋਪਦੀ ਦੇ ਸਮੇਂ ਤੇ ਨਜ਼ਰ ਮਾਰੀਏ ਤਾਂ ਸਾਨੂੰ ਮਲੂਮ ਹੁੰਦਾ ਹੈ ਕਿ ਕੈਰੋਂ ਅਤੇ ਪਾਂਡੋ ਦੇ ਵਕਤ ਵਿਚ ਸ਼ਾਦੀ ਦੀ ਰਸਮ ਬੜੀ progressive ਹੁੰਦੀ ਸੀ ਅਤੇ ਸ਼ਾਦੀ ਉਨ੍ਹਾਂ ਦਿਨਾਂ ਵਿਚ ਸਵੰਬਰ ਦੇ ਰਾਹੀਂ ਹੋਇਆ ਕਰਦੀ ਸੀ । ਜ਼ਮਾਨਾ ਬਹੁਤ ਤਰੱਕੀ ਪਸੰਦ ਹੁੰਦਾ ਸੀ । ਸਾਡਾ ਦੇਸ਼ ਬਾਅਦ ਵਿਚ ਗੁਲਾਮੀ ਹੇਠਾਂ ਆਉਂਦਾ ਗਿਆ ਅਤੇ ਸਾਡਾ ਜੀਵਨ ਦਿਨ ਬਦਿਨ ਢਹਿੰਦੀਆਂ ਕਲਾਂ ਵਿਚ ਹੁੰਦਾ ਚਲਾ ਗਿਆ। ਅਸੀਂ ਗੁਲਾਮਾਂ ਦੇ ਖਾਨਦਾਨਾਂ ਦੇ ਵੀ ਗੁਲਾਮ ਬਣਦੇ ਚਲੇ ਗਏ। ਸਾਡੇ ਦੇਸ਼ ਵਿਚ ਤੈਮੂਰ ਲਿੰਗ ਜਿਹੇ ਲੰਗੜੇ ਵੀ ਆਏ ਅਤੇ ਸਾਡੀਆਂ ਬਹੂ ਬੇਟੀਆਂ ਚੁਕ ਕੇ ਲੈ ਜਾਂਦੇ ਰਹੇ । ਬਾਅਦ ਵਿਚ ਅੰਗ੍ਰੇਜ਼ ਆਏ ਅਸੀਂ ਉਨ੍ਹਾਂ ਦੇ ਵੀ ਸਦੀਆਂ ਤਕ ਗੁਲਾਮ ਰਹੇ । ਹਜ਼ਾਰਾਂ ਬਰਸਾਂ ਤਕ ਅਸੀਂ ਗੁਲਾਮੀ ਦਾ ਜੀਵਨ ਕਟਿਆ । ਨਤੀਜਾ ਇਹ ਹੋਇਆ ਕਿ ਸਾਡੇ ਦਿਮਾਗ ਤੇ ਗੁਲਾਮੀ ਦੇ ਡੌਰ ਚੜ੍ਹਦੇ ਚਲੇ ਗਏ ।

ਜਦੋਂ ਅਸੀਂ ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੇ ਹੋਏ ਸੀ ਉਦੋਂ ਕਿਸੇ ਦੀ ਇਜ਼ਤ ਮਹਿਫੂਜ਼ ਨਹੀਂ ਸੀ, ਹਰ ਪਾਸੇ ਬੇਚੈਨੀ ਹੀ ਫੈਲੀ ਹੋਈ ਸੀ । ਦੂਸਰੇ ਦੇਸਾਂ ਤੋਂ ਜਦੋਂ ਜਰਵਾਣੇ ਆਉਂਦੇ ਸੀ ਤੈਮੂਰਲਿੰਗ ਵਾਂਗੇ, ਉਹ ਇਥੇ ਬਰਬਾਦੀ ਲਿਆਉਂਦੇ ਸੀ ਅਤੇ ਇਸ ਦੇ ਨਾਲ ਹੋਰ ਵੀ ਲੋਕਾਂ ਦੀ ਬਰਬਾਦੀ ਹੁੰਦੀ ਸੀ ਕਿਸੇ ਮਰਦ ਇਸਤਰੀ ਦੀ ਇਜ਼ਤ ਮਹਿਫੂਜ਼ ਨਹੀਂ ਸੀ । ਅੰਗਰੇਜ਼ ਦੇ ਜ਼ਮਾਨੇ ਵਿਚ ਲਾਰਡ ਵਿਲੀਅਮ ਬੈਂਟਿੰਗ ਨੇ ਸਾਡੇ ਮੁਲਕ ਵਿਚ ਸਤੀ ਹੋ ਜਾਣ ਦੀ ਜਿਹੜੀ ਭੈੜੀ ਰਸਮ ਸੀ ਉਸ ਨੂੰ ਦੂਰ ਕੀਤਾ । ਇਸ ਕਿਸਮ ਦੀਆਂ ਭੈੜੀਆਂ stages ਵਿਚੋਂ ਦੀ ਲੰਘਦੇ ਹੋਏ ਅਸੀਂ ਆ ਰਹੇ ਹਾਂ । ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਜ਼ਮਾਨਾ ਆਇਆ ਜਾਂ ਹੋਰ ਵੀ ਪੀਰ ਪੈਗੰਬਰਾਂ ਨੇ ਇਸ ਕਿਸਮ ਦੀਆਂ ਭੈੜੀਆਂ ਰਸਮਾਂ ਦੇ ਵਿਰੁਧ ਪਰਚਾਰ ਕੀਤਾ ਅਤੇ ਬੜੀਆਂ ਬੜੀਆਂ ਕੁਰਬਾਨੀਆਂ ਦਿੱਤੀਆਂ । ਗੁਰੂ ਅਰਜਨ ਦੇਵ ਜੀ ਵਰਗਿਆਂ ਨੂੰ ਤੱਤੀਆਂ ਲੋਹਾਂ ਤੇ ਬੈਠਣਾ ਪਿਆ । ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਬੱਚੇ ਤਕ ਕੁਰਬਾਨ ਕਰਨੇ ਪਏ । ਕਿਉਂ, ਇਸ ਲਈ ਕਿ ਇਸ ਮੁਲਕ ਦੀ ਅਣਖ ਜਾਗੇ। ਇਹ ਉਹ ਜ਼ਮਾਨਾ ਸੀ ਜਦੋਂ ਬਾਹਰਲੇ ਮੁਲਕਾਂ ਦੇ ਜਰਵਾਣੇ ਏਥੇ ਆਏ ਅਤੇ 1,600, 1,600 ਗੁਲਾਮ ਬਣਾ ਕੇ ਲੈ ਗਏ । ਪਰ ਅੱਜ ਦੀ ਹਾਲਤ ਕੀ ਹੈ ਕਿ ਉਨ੍ਹਾਂ ਪੀਰ ਪੈਗੰਬਰਾਂ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ, ਸ੍ਰੀ ਰਾਮ ਚੰਦਰ ਅਤੇ ਕ੍ਰਿਸ਼ਨ ਜੀ ਮਹਾਰਾਜ ਦੇ ਸੁਪਨੇ ਪੂਰੇ ਹੋ ਰਹੇ ਹਨ ਜਿਨ੍ਹਾਂ ਗੱਲਾਂ ਪਿਛੇ ਉਨ੍ਹਾਂ ਨੂੰ ਇਤਨੀਆਂ ਤਕਲੀਫਾਂ ਸਹਿਣੀਆਂ ਪਈਆਂ । ਜਦੋਂ ਤੋਂ ਕਾਂਗਰਸ ਰਾਜ ਆਇਆ ਹੈ, ਕਾਂਗਰਸ ਹਕੂਮਤ ਨੇ ਬਾਗ ਡੋਰ ਸੰਭਾਲੀ ਹੈ ਅਸੀਂ ਇਸ ਕਾਬਲ ਹੋ ਗਏ ਹਾਂ ਕਿ ਇਸ ਕਿਸਮ ਦੇ ਕਾਨੂੰਨ ਬਣਾ ਕੇ ਅਸੀਂ ਅਸੈਂਬਲੀ ਵਿਚ discuss ਕਰਕੇ ਆਪਣੀ ਇਸ ਸਮਾਜ ਦੀ ਹਾਲਤ ਨੂੰ

ਹੈ ਕਿ ਇਕ ਆਮ ਕਿਸਾਨ ਇਸ ਨੂੰ ਖਰੀਦ ਹੀ ਨਹੀਂ ਸਕਦਾ। ਜੇਕਰ ਕਿਸਾਨ ਖਰੀਦ ਕਰਦਾ ਵੀ ਹੈ ਤਾਂ ਉਹ ਉਤਨੀ ਮਿਕਦਾਰ ਵਿਚ ਨਹੀਂ ਖਰੀਦ ਕਰ ਸਕਦਾ ਜਿਤਨੀ ਕਿ ਉਸ ਨੂੰ ਲੈਣੀ ਚਾਹੀਦੀ ਹੈ। ਇਸ ਤੋਂ ਇਲਾਵਾ ਇਸ ਦੀ supply ਇਤਨੀ ਘਟ ਹੈ ਅਤੇ ਇਤਨੀ irregular ਹੈ ਕਿ ਕਿਸਾਨਾਂ ਨੂੰ ਵਕਤ ਸਿਰ ਮਿਲਦੀ ਹੀ ਨਹੀਂ। ਇਹ ਠੀਕ ਹੈ ਕਿ ਕਿਸਾਨਾਂ ਨੂੰ ਕਰਜ਼ੇ ਤੇ ਖਾਦ ਦੇ ਦਿਤੀ ਜਾਂਦੀ ਹੈ ਲੇਕਿਨ ਇਕ ਪਾਸੇ ਤਾਂ ਇਸ ਦੀ ਕੀਮਤ ਬਹੁਤ ਹੈ ਦੂਜੇ ਪਾਸੇ ਸੂਦ ਬਹੁਤ ਲਗਾਇਆ ਜਾਂਦਾ ਹੈ। ਜੇਕਰ ਇਸ ਸਾਲ ਖਾਦ ਦਿਤੀ ਜਾਂਦੀ ਹੈ ਤਾਂ 6 ਸਾਲ ਤਕ ਪੜਤਾਲ ਹੀ ਨਹੀਂ ਕੀਤੀ ਜਾਂਦੀ ਅਤੇ ਸੂਦ ਦਰ ਸੂਦ ਪੈ ਕੇ ਰਕਮ ਇਤਨੀ ਵਧ ਜਾਂਦੀ ਹੈ ਕਿ ਗਰੀਬ ਕਿਸਾਨ ਨੂੰ ਆਪਣੀ ਔਰਤ ਦੇ ਗਹਿਣੇ ਤਕ ਵੇਚ ਕੇ ਉਹ ਵਾਪਸ ਕਰਨੀ ਪੈਂਦੀ ਹੈ। ਇਸ ਲਈ ਮੈਂ ਸਰਕਾਰ ਅਗੇ ਬੇਨਤੀ ਕਰਦਾ ਹਾਂ ਕਿ ਇਕ ਤਾਂ ਖਾਦ ਦਾ rate ਘਟ ਕੀਤਾ ਜਾਵੇ ਅਤੇ ਦੂਜਾ ਖਾਦ ਉਤੇ ਕਿਸਾਨਾਂ ਤੋਂ ਸੂਦ ਨਾ ਲਿਆ ਜਾਵੇ।

ਫਿਰ ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਅੰਦਾਜ਼ਾ ਲਗਾਇਆ ਗਿਆ ਹੈ ਕਿ ਸਾਡੀ ਬਹੁਤ ਸਾਰੀ ਫਸਲ ਬਿਮਾਰੀਆਂ ਨਾਲ ਜ਼ਾਇਆ ਹੋ ਜਾਂਦੀ ਹੈ। ਜੇਕਰ ਇਨ੍ਹਾਂ ਬਿਮਾਰੀਆਂ ਵਲ ਧਿਆਨ ਨਾ ਦਿਤਾ ਗਿਆ ਅਤੇ ਇਨ੍ਹਾਂ ਦੀ ਰੋਕ ਥਾਮ ਨਾ ਕੀਤੀ ਗਈ ਤਾਂ ਪੈਦਾਵਾਰ ਹੋਰ ਘਟ ਜਾਵੇਗੀ। ਇਨ੍ਹਾਂ ਬਿਮਾਰੀਆਂ ਨੂੰ ਦੂਰ ਕਰਨ ਲਈ ਪੂਰਾ ਇੰਤਜ਼ਾਮ ਕਰਨਾ ਚਾਹੀਦਾ ਹੈ। ਇਨ੍ਹਾਂ ਬਿਮਾਰੀਆਂ ਦੀ ਰੋਕ ਥਾਮ ਲਈ district level ਤੇ ਕੁਝ skeleton staff ਰਖਿਆ ਹੋਇਆ ਹੈ ਪਰ ਉਹ ਸਿਰਫ ਦੋ ਚਾਰ ਸਿਫਾਰਸ਼ੀ ਆਦਮੀਆਂ ਦੀਆਂ ਫਸਲਾਂ ਨੂੰ ਹੀ ਵੇਖ ਸਕਦੇ ਹਨ ਅਤੇ ਦਵਾਈਆਂ ਦੇ ਸਕਦੇ ਹਨ। ਉਹ skeleton staff ਸਾਰੇ district ਦੀ ਦੇਖ ਭਾਲ ਨਹੀਂ ਕਰ ਸਕਦਾ। ਤੇ ਮੈਂ ਤਜਵੀਜ਼ ਕਰਦਾ ਹਾਂ ਕਿ ਹਰ ਬਲਾਕ ਵਿਚ ਇਕ plant protection ਅਫਸਰ ਹੋਣਾ ਚਾਹੀਦਾ ਹੈ ਅਤੇ ਉਸ ਦੇ ਪਾਸ ਪੂਰਾ ਸਟਾਫ, ਸਾਮਾਨ, ਦਵਾਈਆਂ ਦਾ ਸਟਾਕ ਅਤੇ ਜੀਪ ਹੋਣੀ ਚਾਹੀਦੀ ਹੈ ਤਾਕਿ ਉਹ ਪਿੰਡ ਪਿੰਡ ਵਿਚ ਜਾ ਕੇ ਫਸਲਾਂ ਦੀਆਂ ਬੀਮਾਰੀਆਂ ਨੂੰ ਦੇਖ ਸਕੇ ਅਤੇ ਕਿਸਾਨਾਂ ਨੂੰ ਅਵੱਲ ਤਾਂ ਮੁਫਤ ਨਹੀਂ ਤਾਂ ਸਸਤੇ ਭਾ ਤੇ ਦਵਾਈਆਂ ਦਿਤੀਆਂ ਜਾਣੀਆਂ ਚਾਹੀਦੀਆਂ ਹਨ। ਇਸ ਤੋਂ ਇਲਾਵਾ ਕੁਝ ਅਜਿਹੀਆਂ weeds ਹਨ ਜਿਹੜੀਆਂ ਕਿ ਫਸਲਾਂ ਨੂੰ ਬਹੁਤ ਨੁਕਸਾਨ ਪਹੁੰਚਾ ਰਹੀਆਂ ਹਨ, ਖਾਸ ਤੌਰ ਪਰ ਪੋਹਲੀ ਬਹੁਤ ਨੁਕਸਾਨ ਕਰ ਰਹੀ ਹੈ। ਅੰਦਾਜ਼ਾ ਲਗਾਇਆ ਗਿਆ ਹੈ ਕਿ ਹਰਿਆਣਾ ਦੇ ਇਲਾਕੇ, ਫਿਰੋਜ਼ਪੁਰ ਦੇ ਬਠਿੰਡੇ ਦੇ ਜ਼ਿਲਿਆਂ ਵਿਚ 25 ਫੀਸਦੀ ਤਕ ਫਸਲ ਦਾ ਨੁਕਸਾਨ ਹੋ ਰਿਹਾ ਹੈ। ਇਸ ਦਾ ਖਤਮ ਕਰਨਾ ਗਰੀਬ ਕਿਸਾਨ ਦੇ ਵਸ ਦੀ ਗੱਲ ਨਹੀਂ ਹੈ। ਗੌਰਮਿੰਟ ਹੀ ਇਸ ਚੀਜ਼ ਤੇ ਕਾਬੂ ਪਾ ਸਕਦੀ ਹੈ। ਇਹ ਪਤਾ ਲਗਾ ਹੈ ਕਿ ਦਿਲੀ ਵਲ 24 B ਇਕ ਦਵਾਈ ਦਾ ਤਜਰੁਬਾ ਕੀਤਾ ਗਿਆ ਹੈ ਜਿਹੜਾ ਕਿ ਕਾਮਯਾਬ ਰਿਹਾ ਹੈ ਲੇਕਿਨ ਉਹ ਦਵਾਈ ਅਜੇ ਤਕ ਕਿਸਾਨ ਤਕ ਨਹੀਂ ਪਹੁੰਚੀ। ਉਸ ਦਾ ਬੰਦੋਬਸਤ ਕਰਨਾ ਚਾਹੀਦਾ ਹੈ ਤਾਕਿ ਪੈਦਾਵਾਰ ਵਿਚ ਵਾਧਾ ਹੋਵੇ।

ਇਕ ਸਭ ਤੋਂ ਬੜਾ ਨੁਕਸ ਇਹ ਹੈ ਕਿ Agriculture Department ਦੇ research section, extension sections ਤੇ farmers ਦਾ ਆਪਸ ਵਿਚ ਕੋਈ ਤਾਲ ਮੇਲ ਨਹੀਂ ਹੈ ਜਿਹੜਾ ਕਿ ਹੋਣਾ ਬਹੁਤ ਜ਼ਰੂਰੀ ਹੈ। ਕਿਸਾਨਾਂ ਨੂੰ ਪਤਾ ਹੀ ਨਹੀਂ ਕਿ research ਦੇ ਜੋ results ਨਿਕਲਦੇ ਹਨ ਉਹ ਕੀ ਹਨ। ਉਨ੍ਹਾਂ ਤਕ ਕੋਈ

[ਸਰਦਾਰ ਪਰਕਾਸ਼ ਸਿੰਘ]

ਚੀਜ਼ ਪਹੁੰਚਦੀ ਹੀ ਨਹੀਂ ਹੈ। ਇਸ ਦੀ ਵਜ੍ਹਾ ਇਹ ਹੈ ਕਿ ਜ਼ਰਾਇਤ ਦੇ ਮਹਿਕਮੇ ਦਾ ਕਿਸਾਨਾਂ ਨਾਲ ਕੋਈ ਤਾਲ ਮੇਲ ਹੀ ਨਹੀਂ ਹੈ। ਮੇਰਾ ਖਿਆਲ ਹੈ ਕਿ ਜੇਕਰ ਇਹ ਮਹਿਕਮਾ ਨਾ ਵੀ ਹੋਵੇ ਤਾਂ ਕਿਸਾਨਾਂ ਨੂੰ ਕੋਈ ਫਰਕ ਨਹੀਂ ਪੈਂਦਾ। ਕਿਸਾਨਾਂ ਨੂੰ ਪਤਾ ਹੀ ਨਹੀਂ ਕਿ ਇਹ ਮਹਿਕਮਾ ਕੀ ਕੰਮ ਕਰਦਾ ਹੈ। ਇਸ ਲਈ ਜ਼ਰੂਰੀ ਹੈ ਕਿ ਮਹਿਕਮਾ ਜੋ ਕੰਮ ਕਰਦਾ ਹੈ ਉਸ ਦਾ ਪਤਾ ਕਿਸਾਨ ਨੂੰ ਵੀ ਲਗੇ। ਇਨ੍ਹਾਂ ਲਫਜ਼ਾਂ ਨਾਲ ਮੈਂ ਚੇਅਰਮੈਨ ਸਾਹਿਬ, ਆਪਦਾ ਧੰਨਵਾਦ ਕਰਦਾ ਹਾਂ ਜੋ ਤੁਸੀਂ ਮੈਨੂੰ ਬੋਲਣ ਲਈ ਵਕਤ ਦਿਤਾ ਹੈ।

**ਸਰਦਾਰ ਗੁਰਮੀਤ ਸਿੰਘ ਮੀਤ** (ਬਾਘਾ ਪੁਰਾਣਾ 'ਜਨਰਲ') : ਚੇਅਰਮੈਨ ਸਾਹਿਬ, ਅਜ ਸਾਡੇ ਸਾਮ੍ਹਣੇ Agriculture ਦੀ demand ਪੇਸ਼ ਹੈ ਅਤੇ ਇਸ ਤੇ discussion ਚਲ ਰਹੀ ਹੈ। ਆਪੋਜ਼ੀਸ਼ਨ ਦੇ ਕੁਝ ਮੈਂਬਰ ਸਾਹਿਬਾਨ ਨੇ ਇਸ ਬਾਰੇ ਆਪਣੇ ਖਿਆਲਾਤ ਦਾ ਇਜ਼ਹਾਰ ਕੀਤਾ ਹੈ ਪਰ ਉਨ੍ਹਾਂ ਦੀਆਂ ਗੱਲਾਂ ਸੁਣਕੇ ਇੰਜ ਜਾਪਦਾ ਹੈ ਜਿਵੇਂ ਕਿ ਉਨ੍ਹਾਂ ਨੇ ਇਸ ਬੱਜਟ ਦੀ ਕਿਤਾਬ ਵੱਲ ਤੱਕਿਆ ਵੀ ਨਹੀਂ, ਕਿਉਂਕਿ ਉਨ੍ਹਾਂ ਨੇ ਬਹੁਤ ਸਾਰੀਆ irrelevant ਗੱਲਾਂ ਕੀਤੀਆਂ ਹਨ। ਜਿਸ ਤਰ੍ਹਾਂ ਕਿ ਰਾਠੀ ਸਾਹਿਬ ਨੇ ਕਾਰਖਾਨੇਦਾਰਾਂ ਤੇ ਸਰਮਾਏਦਾਰਾਂ ਦੀ ਨੁਮਾਇੰਦਗੀ ਕਰਦਿਆਂ ਹੋਇਆਂ ਕਈ ਬੇਮਾਇਨੀ ਗੱਲਾਂ ਕੀਤੀਆਂ ਹਨ ਉਹ ਨਹੀਂ ਚਾਹੁੰਦੇ ਕਿ ਲੋਕਾਂ ਉਤੇ ਇਸ ਕਾਂਗਰਸ ਸਰਕਾਰ ਦਾ ਜੋ ਗਰੀਬਾਂ ਤੇ ਮਜ਼ਦੂਰਾਂ ਦੀ ਹੈ ਪ੍ਰਭਾਵ ਪਵੇ। ਮੈਂ ਸਰਕਾਰ ਨੂੰ ਮੁਬਾਰਿਕਬਾਦ ਪੇਸ਼ ਕਰਦਾ ਹਾਂ ਕਿ ਉਸਨੇ ਹੀ ਸਾਰੇ ਭਾਰਤ ਵਿਚ ਜ਼ਰਾਇਤ ਸੰਬੰਧੀ revolutionary ਕਦਮ ਉਠਾਏ ਹਨ। ਸਾਨੂੰ ਫਖਰ ਹੈ ਕਿ ਸਾਡੇ ਇਸ ਮਹਿਕਮੇ ਦੇ ਵਜ਼ੀਰ ਇਕ ਕਿਸਾਨ ਦੇ ਬੇਟੇ ਹਨ। ਇਹ ਉਨ੍ਹਾਂ ਨੂੰ ਫਖਰ ਹੈ ਅਤੇ ਇਹ ਸਾਡੀ ਪੰਜਾਬ State ਤੇ ਪੰਜਾਬ ਸਰਕਾਰ ਨੂੰ ਮਾਨ ਪ੍ਰਾਪਤ ਹੈ ਕਿ ਇਸ ਨੇ ਸਭ ਤੋਂ ਪਹਿਲਾਂ ਰਾਜਾ ਨਾਲਾ ਗੜ੍ਹ ਕਮੇਟੀ ਦੀਆਂ ਸਿਫਾਰਸ਼ਾਤ ਨੂੰ ਵਰਤੋਂ ਵਿਚ ਲਿਆਉਣ ਲਈ ਦੋ ਲੱਖ 53 ਹਜ਼ਾਰ ਰੁਪਿਆ ਕੱਢਿਆ ਹੈ ਅਤੇ Director, Deputy Director, Inspectors, Sub-Inspectors ਵਗੈਰਾ ਦੀਆਂ ਤਨਖਾਹਾਂ ਵਧਾਈਆਂ ਹਨ ਤਾਕਿ ਉਹ ਬਿਹਤਰ ਤਰੀਕੇ ਨਾਲ ਕੰਮ ਕਰ ਸਕਣ। ਅਫਸਰਾਂ ਨੂੰ ਦੂਜੇ ਮੁਲਕਾਂ ਵਿਚ training ਲਈ ਭੇਜਣ ਦੇ ਸਿਲਸਿਲੇ ਵਿਚ ਇਕ reserve staff ਕਾਇਮ ਕੀਤਾ ਹੈ ਤਾਕਿ ਪਿਛੋਂ ਕੰਮ suffer ਨਾ ਕਰੇ। ਜ਼ਿਲਾ ਅਫਸਰਾਂ ਲਈ typists ਤੇ steno ਮੁਕੱਰਰ ਕੀਤੇ ਹਨ ਅਤੇ ਅਫਸਰਾਂ ਨੂੰ 6 ਮਹੀਨੇ ਦਾ refresher course ਦੇਣ ਲਈ ਰੁਪਿਆ ਮੰਜ਼ੂਰ ਕੀਤਾ ਹੈ।

ਔਰ ਇਸ ਦੇ ਨਾਲ ਨਾਲ Agriculture ਦੇ incharge Minister ਸਾਹਬ ਨੇ agriculture ਵਿਚ ਹੋਈ progress ਦਾ ਪਤਾ ਲਗਾਉਣ ਲਈ ਇਕ evaluation unit ਕਾਇਮ ਕੀਤਾ ਹੈ, ਜਿਹੜਾ ਸਾਡੇ ਸੂਬੇ ਦੀਆਂ ਜੋ ਸਕੀਮਾਂ ਨੇ ਉਨ੍ਹਾਂ ਬਾਰੇ evaluate ਕਰੇਗਾ ਔਰ ਦੇਖੇਗਾ ਕਿ ਆਇਆ ਉਨ੍ਹਾਂ ਵਿਚ progress ਠੀਕ ਤਰ੍ਹਾਂ ਹੋ ਰਹੀ ਹੈ ਕਿ ਨਹੀਂ।

ਫਿਰ agriculture ਦੀ ਤਰੱਕੀ ਲਈ ਸਭ ਤੋਂ ਵੱਡਾ ਕੰਮ ਜੋ ਸਾਡੀ ਸਰਕਾਰ ਨੇ ਕੀਤਾ ਹੈ ਉਹ ਹੈ ਜੋ ਇਨ੍ਹਾਂ ਨੇ 6 ਲੱਖ 70 ਹਜ਼ਾਰ ਰੁਪਿਆ Agricultural University ਕਾਇਮ ਕਰਨ ਵਾਸਤੇ ਰਖਿਆ ਹੈ। ਇਸ ਸਾਲ ਇਸ University ਦੀ buildings ਇਸ ਰਕਮ ਨਾਲ ਸ਼ੁਰੂ ਹੋ ਜਾਣਗੀਆਂ।

ਇਸ ਤੋਂ ਅਗੇ plant protection ਦੀ van ਵਾਸਤੇ ਇਨ੍ਹਾਂ ਨੇ provision ਕੀਤੀ ਹੈ । ਇਹ van ਸਾਰੇ ਜ਼ਿਲਿਆਂ ਵਿਚ ਜਾ ਜਾ ਕੇ ਲੋਕਾਂ ਨੂੰ ਮੁਜ਼ਾਹਰੇ ਕਰਕੇ ਦਿਖਾਏਗੀ ਔਰ ਕਿਸਾਨਾਂ ਦੀ problems ਨੂੰ ਹਲ ਕਰਨ ਦੇ ਢੰਗ ਇਸ ਰਾਹੀਂ ਸਿਖਾਏ ਜਾਣਗੇ ਔਰ ਉਨ੍ਹਾਂ ਅਗੇ ਤਜਰਬੇ ਕਰਕੇ ਦਸੇ ਜਾਣਗੇ ਕਿਉਂਕਿ ਇਹ ਇਹੋ ਜਿਹਾ ਕੰਮ ਹੈ ਜਿਹੜਾ ਅੱਖੀਂ ਵੇਖਕੇ ਹੀ ਹੋ ਸਕਦਾ ਹੈ । ਇਸ ਬਾਰੇ ਮੈਂ ਮਨਿਸਟਰ ਸਾਹਿਬ ਨੂੰ ਸੁਝਾਉ ਦੇਵਾਂਗਾ ਕਿ ਇਸ ਤਰ੍ਹਾਂ ਦੀ ਇਕ ਇਕ van ਹਰ ਜ਼ਿਲੇ ਵਿਚ ਹੋਣੀ ਚਾਹੀਦੀ ਹੈ ਤਾਕਿ ਉਹ ਵਾਰੀ ਵਾਰੀ ਇਕ ਇਕ ਮਹੀਨੇ ਲਈ ਹਰ ਤਹਿਸੀਲ ਵਿਚ ਜਾਵੇ ਔਰ ਲੋਕਾਂ ਨੂੰ demonstration ਕਰ ਕੇ ਦਸੇ ।

ਸਰਦਾਰ ਕਰਤਾਰ ਸਿੰਘ ਦੀਵਾਨਾ ਜੀ, ਜਿਨ੍ਹਾਂ ਨੂੰ ਪਦਮ ਸ੍ਰੀ ਦਾ ਖਿਤਾਬ ਮਿਲਿਆ ਹੈ, ਉਨ੍ਹਾਂ ਨੇ ਦਸਿਆ ਹੈ ਕਿ ਕਿਸ ਤਰ੍ਹਾਂ ਜ਼ਿਆਦਾ ਪੈਦਾਵਾਰ ਕਰਨ ਵਿਚ ਸਾਡੇ ਸੂਬੇ ਨੇ ਨਾਮ ਪੈਦਾ ਕੀਤਾ ਹੈ । ਸਾਡੇ ਸੂਬੇ ਵਿਚ 1947-48 ਵਿਚ 37 ਹਜ਼ਾਰ ton ਦੀ food grains ਵਿਚ ਕਮੀ ਸੀ । 1948-49 ਵਿਚ ਕਣਕ ਦੀ ਪੈਦਾਵਾਰ 12,42000 ton ਸੀ ਪਰ ਹੁਣ 1959-60 ਵਿਚ ਇਹ 21,80,000 ton ਹੋਈ ਸੀ । ਇਸ ਲਈ ਸਾਡੀ ਸਰਕਾਰ ਇਸ ਦੇ ਅਫਸਰ ਔਰ ਸਾਡੇ ਸੂਬੇ ਦੇ ਕਿਸਾਨ ਵਧਾਈ ਦੇ ਹਕਦਾਰ ਹਨ । ਹੁਣ ਅਸੀਂ ਅਨਾਜ ਦੂਜਿਆਂ ਸੂਬਿਆਂ ਨੂੰ ਭੇਜ ਰਹੇ ਹਾਂ । ਇਹ ਤਰੱਕੀ ਇਕੱਲੀ ਕਣਕ ਵਿਚ ਹੀ ਨਹੀਂ ਹੋਈ ਬਾਕੀ ਚੀਜ਼ਾਂ ਵਿਚ ਵੀ ਹੋਈ ਹੈ । 1948-49 ਵਿਚ 13,900 ਗੱਠਾਂ ਕਪਾਹ ਦੀਆਂ ਪੈਦਾ ਹੋਈਆਂ ਸਨ ਤੇ 1959-60 ਵਿਚ 7,69,000 ਗੱਠਾਂ ਹੋਈਆਂ । (ਤਾੜੀਆਂ) ਚਾਵਲ ਦੀ ਪੈਦਾਵਾਰ ਦੇਖੋ । 1948-49 ਵਿਚ ਚਾਵਲ 11,000 ton ਹੋਇਆ ਸੀ ਔਰ 1959-60 ਵਿਚ ਇਹ 436,000 ton ਪੈਦਾ ਹੋਇਆ ਸੀ । ਯਾਨੀ ਕਪਾਹ ਦੀ ਪੈਦਾਵਾਰ 5 ਗੁਨਾ ਵਧੀ ਹੈ, ਚਾਵਲ ਦੀ 4 ਗੁਨਾ ਤੇ ਕਣਕ ਦੀ ਤਕਰੀਬਨ 2 ਗੁਨਾ । ਇਹ ਤਰੱਕੀ 10 ਸਾਲਾਂ ਵਿਚ ਸਾਡੇ ਪੰਜਾਬ ਨੇ ਕੀਤੀ ਹੈ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜਿਨ੍ਹਾਂ ਸਾਥੀਆਂ ਨੇ ਗੌਰਮਿੰਟ ਦੀ ਨੁਕਤਾਚੀਨੀ ਕੀਤੀ ਹੈ, ਮੈਂ ਇਹ ਜੋ figures ਦਸੀਆਂ ਹਨ ਇਹ ਉਨ੍ਹਾਂ ਵਾਸਤੇ eye opener ਦਾ ਕੰਮ ਕਰਨਗੀਆਂ ।

ਫਿਰ ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ tube-wells ਲਈ ਬਿਜਲੀ ਦੇ connections 1947 ਵਿਚ ਕੁਲ 50 ਦਿਤੇ ਹੋਏ ਸਨ ਹੁਣ ਇਸ ਵੇਲੇ ਇਹ 10,282 ਹੋ ਗਏ ਨੇ ਔਰ ਇਸ ਸਾਲ ਇਹ 11 ਹਜ਼ਾਰ ਤੋਂ ਵੀ ਜ਼ਿਆਦਾ ਹੋ ਜਾਣਗੇ । ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਤਰੱਕੀ ਦੀ ਨਿਸ਼ਾਨੀ ਨਹੀਂ ? ਮੈਂ ਪੁਛਦਾ ਹਾਂ ਕਿ ਮੇਰੀ ਸਰਕਾਰ ਨੇ ਪੰਜਾਬ ਵਿਚ ਪੈਦਾਵਾਰ ਵਧਾਣ ਦੇ ਕੀ ਕੀ ਉਦਮ ਨਹੀਂ ਕੀਤੇ ? ਇਸ ਨੇ ਇਸ ਮਤਲਬ ਲਈ ਭਾਖੜਾ ਡੈਮ ਬਣਾਇਆ ਹੈ ਔਰ ਇਸ ਭਾਖੜੇ ਤੋਂ ਨਿਕਲੀਆਂ ਨਹਿਰਾਂ ਨਾਲ 65 ਲਖ ਏਕੜ ਨਵਾਂ ਰਕਬਾ ਸੈਰਾਬ ਕੀਤਾ ਜਾਣਾ ਹੈ ਔਰ 35 ਲੱਖ ਏਕੜ ਪੁਰਾਣੇ ਰਕਬੇ ਨੂੰ ਵਾਧੂ ਪਾਣੀ ਦਿਤਾ ਜਾਣਾ ਹੈ ਜਿਸ ਤੋਂ 13 ਲੱਖ ton ਅਨਾਜ ਪੈਦਾ ਹੋਵੇਗਾ ਔਰ 8 ਲੱਖ ਕਪਾਹ ਦੀਆਂ ਗੱਠਾਂ ਪੈਦਾ ਹੋਣਗੀਆਂ । ਇਸ ਨਾਲ ਹੀ ਇਹ ਗੱਲ ਵੀ ਮੈਂ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਹਾਲੇ ਵੀ ਜਿਤਨੀ ਤਰੱਕੀ ਸਾਡੇ ਪੰਜਾਬ ਨੇ ਕਰਨੀ ਸੀ ਉਹ ਕੁਝ ਸਮੇਂ ਦੀ, ਕੁਝ climate ਦੀ reason ਕਰਕੇ, ਕੁਝ floods ਆਉਣ ਕਰਕੇ ਔਰ ਕੁਝ water-logging ਤੇ ਕਲੱਰ ਦੇ ਕਾਰਨ ਅਸੀਂ ਉਤਨੀ ਤਰੱਕੀ

[ਸਰਦਾਰ ਗੁਰਮੀਤ ਸਿੰਘ ਮੀਤ]

ਨਹੀਂ ਕਰ ਸਕੇ । ਜੋ ਪੈਦਾਵਾਰ ਅਸੀਂ ਵਧਾਈ ਹੈ ਉਸ ਦੇ ਲਈ ਸਾਡਾ Department of Agriculture ਔਰ ਉਸ ਦੇ ਅਫਸਰ ਔਰ staff ਔਰ ਸਾਡੇ ਕਿਸਾਨ, ਜਿਨ੍ਹਾਂ ਨੇ national spirit ਨਾਲ ਕੰਮ ਕੀਤਾ ਹੈ ਔਰ ਉਹ ਪੰਜਾਬ ਨੂੰ ਅਗੇ ਲੈ ਗਏ ਨੇ, ਮੁਬਾਰਿਕਬਾਦ ਦੇ ਹੱਕਦਾਰ ਨੇ ।

ਸਾਡੀ milk ਦੀ ਪੈਦਾਵਾਰ ਦੂਸਰਿਆਂ ਮੁਲਕਾਂ ਦੇ ਮੁਕਾਬਲੇ ਵਿਚ ਬਹੁਤ ਘਟ ਹੈ ਔਰ ਇਹ ਨੀਊਜ਼ੀ ਲੈਂਡ ਦੀ ਪੈਦਾਵਾਰ ਦਾ 5 per cent ਹੈ । ਸਾਡੀ ਕਣਕ ਦੀ ਪੈਦਾਵਾਰ ਪ੍ਰਤੀ ਏਕੜ Belgium ਦੀ ਪੈਦਾਵਾਰ ਦਾ 19 per cent ਹੈ । ਔਰ U.K. ਦਾ 20 per cent ਹੈ ਔਰ ਜਾਪਾਨ ਨਾਲੋਂ ਚਾਵਲ 29 per cent ਔਰ ਮਿਸਰ ਦਾ 26 per cent ਹੈ । ਕਪਾਹ U.S.A. ਨਾਲੋਂ 22 per cent ਤੇ ਹੈ ਔਰ ਇਸ ਦਾ ਕਾਰਨ ਇਹ ਹੈ ਕਿ ਸਾਡਾ ਕਿਸਾਨ ਪੁਰਾਣੀਆਂ ਲੀਹਾਂ ਤੇ ਚਲਿਆ ਜਾ ਰਿਹਾ ਸੀ ।

ਮੈਂ ਚੇਅਰਮੈਨ ਸਾਹਿਬ, ਆਪਦੇ ਰਾਹੀਂ ਰਾਠੀ ਸਾਹਿਬ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਸਾਡਾ ਪੰਜਾਬ ਇਕੱਲਾ ਹੀ ਸਾਰੇ ਹਿੰਦੁਸਤਾਨ ਦੀਆਂ ਲੋੜਾਂ ਨੂੰ ਪੂਰਾ ਕਰ ਸਕੇਗਾ । ਚੇਅਰਮੈਨ ਸਾਹਿਬ, Union Food Ministers' Conference ਦੀ report ਤੋਂ ਪਤਾ ਲਗਦਾ ਹੈ ਕਿ ਸਾਡੀ total food production 2.5 per cent ਫੀ ਸਾਲ ਵੱਧੀ ਹੈ ਲੇਕਿਨ ਇਸ ਦੇ ਮੁਕਾਬਲੇ ਵਿਚ 1952 ਤੋਂ ਲੈਕੇ 1957 ਤਕ ਦੇ ਪੰਜਾਂ ਸਾਲਾਂ ਵਿਚ F.A.O. Publication ਦੀ ਕਿਤਾਬ ਦੇ ਮੁਤਾਬਿਕ France ਵਿਚ food grains ਦੀ ਪੈਦਾਵਾਰ 10.4 per cent ਵਧੀ ਹੈ, ਜਾਪਾਨ ਦੀ 13.27 per cent ਵਧੀ ਹੈ ਹੈ ਔਰ Turkey ਵਿਚ 17 per cent ਵਧੀ ਹੈ ।

ਇਕ ਗੱਲ ਦੇਖਣ ਵਾਲੀ ਹੈ ਕਿ ਸਾਡੀ production ਤਾਂ ਵਧੀ ਹੈ ਔਰ ਰਕਬਾ ਜੋ cultivate ਕੀਤਾ ਗਿਆ ਹੈ ਉਹ ਤਾਂ ਵਧਿਆ ਹੈ ਪਰ yield per acre ਘਟੀ ਹੈ ਔਰ ਇਸ ਦਾ ਕਾਰਨ ਹੈ ਕਿ ਸਾਡੀ ਸਰਕਾਰ fertilizer ਦੀ, ਖਾਦ ਦੀ ਔਰ composit manure ਦੀ ਖਪਤ ਵਿਚ ਕੁਝ ਗੱਲਾਂ ਪੂਰੀਆਂ ਨਹੀਂ ਕਰ ਸਕੀ । ਇਸ ਪਾਸੇ ਹਾਲੇ ਤਰੱਕੀ ਦੀ ਲੋੜ ਹੈ ਔਰ ਕੁਝ efforts ਦੀ ਲੋੜ ਹੈ । ਇਸ ਵੇਲੇ 40 per cent ਗੋਬਰ ਖਾਦ ਜ਼ਾਇਆ ਹੋ ਜਾਂਦਾ ਹੈ । 8 ਲੱਖ ton Nitrogen ਦੇ ਖਾਦ ਦੀ ਕਮੀ ਹੈ ਔਰ 10 ਲੱਖ ton ਗੋਬਰ ਦਾ ਖਾਦ ਪਾਥੀਆਂ ਜਲਾ ਕੇ ਜ਼ਾਇਆ ਹੋ ਜਾਂਦਾ ਹੈ। ਇਸ ਪਾਸੇ ਹਾਲੇ ਬੜਾ ਸਖਤ ਧਿਆਨ ਦੇਣ ਦੀ ਲੋੜ ਹੈ ਔਰ legislation ਦੇ ਰਾਹੀਂ ਗੋਬਰ ਦੀਆਂ ਪਾਥੀਆਂ ਬਣਾ ਕੇ ਜਲਾਣਾ ਬੰਦ ਕੀਤਾ ਜਾਏ ਔਰ ਸਖਤੀ ਨਾਲ ਖਾਦ ਗੜ੍ਹਿਆਂ ਵਿਚ ਰਖਾਇਆ ਜਾਏ । ਇਸ ਵਕਤ ਲੋਕਾਂ ਵਿਚ ਵਲਾਇਤੀ ਖਾਦ ਵਰਤੋਂ ਵਿਚ ਲਿਆ ਕੇ ਪੈਦਾਵਾਰ ਵਧਾਉਣ ਦਾ ਸ਼ੌਕ ਬੜਾ ਹੈ ਔਰ ਇਹ ਗੱਲ ਇਸ ਚੀਜ਼ ਤੋਂ ਸਾਫ ਜ਼ਾਹਿਰ ਹੈ ਕਿ ਇਨ੍ਹਾਂ ਪੰਜਾਂ ਸਾਲਾਂ ਵਿਚ Ammonium Sulphate ਦੀ ਵਰਤੋਂ 4 ਹਜ਼ਾਰ ton ਤੋਂ ਵੱਧ ਕੇ 35 ਹਜ਼ਾਰ ton ਸਾਲਾਨਾ ਤਕ ਪਹੁੰਚ ਗਈ ਹੈ । ਇਸ ਖਾਦ ਦੀ ਵਰਤੋਂ ਅਗੇ ਨਾਲੋਂ ਤਕਰੀਬਨ 9 ਗੁਣਾ ਹੋ ਗਈ ਹੈ । ਇਸ ਤੋਂ ਇਹ ਚੀਜ਼ ਸਾਬਤ ਹੁੰਦੀ ਹੈ ਕਿ ਸਾਡੇ ਕਿਸਾਨ progressive measures ਨਾਲ ਕਿਸ ਤਰ੍ਹਾਂ ਤਰੱਕੀ ਕਰਦੇ ਜਾ ਰਹੇ ਹਨ ਔਰ ਹਾਲੇ ਵੀ ਇਸ ਕੰਮ ਵਿਚ ਲਗੇ ਹੋਏ ਹਨ ।

ਚੇਅਰਮੈਨ ਸਾਹਿਬ, Second Five-Year Plan ਦਾ ਸਾਡਾ target 10½ ਲੱਖ ਗੱਠਾਂ ਕਪਾਹ ਦੀਆਂ ਪੈਦਾ ਕਰਨ ਦਾ ਸੀ ਲੇਕਿਨ ਅਸੀਂ 8 ਲੱਖ ਗੱਠਾਂ ਪੈਦਾ ਕਰ ਸਕੇ ਹਾਂ । ਕੁਝ climate ਦੇ ਕਾਰਨ, ਕੁਝ ਦੂਜੀਆਂ environments ਦੇ ਕਾਰਨ ਅਸੀਂ ਇਹ target ਪੂਰਾ ਨਹੀਂ ਕਰ ਸਕੇ । ਇਸੇ ਤਰ੍ਹਾਂ ਕਣਕ ਦਾ ਸਾਡਾ target 59.40 ਲੱਖ ton ਪੈਦਾ ਕਰਨ ਦਾ ਸੀ ਪਰ 1959-60 ਵਿਚ ਅਸੀਂ 53.65 ਲੱਖ ton ਪੈਦਾ ਕੀਤੀ ਹੈ । ਇਸ ਦੇ ਕਾਰਨ ਮੈਂ ਸਮਝਦਾ ਹਾਂ ਇਹ ਹਨ ਕਿ ਇਕ ਤਾਂ ਅਸੀਂ ਕਿਸਾਨ ਨੂੰ properly ਉਤਸ਼ਾਹ ਨਹੀਂ ਦੇ ਸਕੇ, ਉਸ ਨੂੰ incentive ਦੇਣ ਵਿਚ ਕਮੀ ਰਹੀ ਹੈ । ਦੂਜਾ ਪਾਣੀ ਘੱਟ ਮਿਲਿਆ ਹੈ ਔਰ ਤੀਜਾ state trading ਦੀ ਵਜ੍ਹਾ ਨਾਲ ਵੀ ਕਿਸਾਨ ਦਾ incentive ਮਾਰਿਆ ਗਿਆ ਹੈ । ਦਰਿਆ ਵਿਚ ਪਾਣੀ ਘੱਟ ਹੋਣ ਕਰਕੇ ਕਿਸਾਨ ਨੂੰ ਪਾਣੀ ਤਾਂ ਘੱਟ ਮਿਲਿਆ ਹੈ ਪਰ ਉਹ ਮਾਲੀਆ ਪੂਰਾ ਦਿੰਦਾ ਹੈ । ਸਾਡੇ ਚੀਫ ਮਨਿਸਟਰ ਸਾਹਿਬ ਨੇ ਰਈਏ ਦੀ conference ਵਿਚ ਕਿਹਾ ਸੀ ਕਿ ਦਰਿਆ ਵਿਚ ਪਾਣੀ ਘਟ ਹੋਣ ਕਰਕੇ ਅਗਰ ਕਿਸਾਨ ਨੂੰ ਪਾਣੀ ਪੂਰਾ ਨਹੀਂ ਮਿਲ ਸਕਿਆ ਤਾਂ ਉਸ ਨੂੰ ਮਾਲੀਏ ਵਿਚ ਛੋਟ ਦਿਤੀ ਜਾਵੇਗੀ । ਮੇਰੇ ਚੀਫ ਮਿਨਿਸਟਰ ਸਾਹਿਬ ਦੇ ਵਜ਼ਨਦਾਰ ਲਫਜ਼ਾਂ ਨੂੰ ਸਾਡੇ ਜ਼ਰਾਇਤ ਮੰਤ੍ਰੀ ਜੀ ਨੂੰ materialize ਕਰਨਾ ਚਾਹੀਦਾ ਹੈ ਔਰ ਜੋ ਉਨ੍ਹਾਂ ਨੇ ਐਲਾਨ ਕੀਤਾ ਹੈ ਉਸ ਤੇ ਅਮਲ ਹੋਣਾ ਚਾਹੀਦਾ ਹੈ । ਅਗ੍ਹਾਂ ਲਈ ਮੋਘਿਆਂ ਤੇ meter system ਲਾਗੂ ਕਰਕੇ ਜਿਤਨਾ ਪਾਣੀ ਕਿਸਾਨ ਵਰਤਣ ਉਸ ਦੇ ਹਿਸਾਬ ਨਾਲ ਉਨ੍ਹਾਂ ਤੋਂ ਆਬਿਆਨਾ ਲਿਆ ਜਾਵੇ ਔਰ ਜੇ meter system ਲਾਗੂ ਨਾ ਹੋ ਸਕਦਾ ਹੋਵੇ ਤਾਂ ਜਿਤਨੇ ਦਿਨ ਕਿਸਾਨ ਨੂੰ ਪਾਣੀ ਦਿਤਾ ਜਾਏ ਉਸ ਹਿਸਾਬ ਨਾਲ ਉਸ ਤੋਂ ਆਬਿਆਨਾ ਵਸੂਲ ਕੀਤਾ ਜਾਵੇ ।

ਇਸ ਤੋਂ ਅਗੇ ਮੈਂ ਇਕ ਗੱਲ ਸਰਹੰਦ feeder ਬਾਰੇ ਕਹਿਣਾ ਚਾਹੁੰਦਾ ਹਾਂ । ਉਥੇ ਪਾਣੀ ਦੀ ਬਹੁਤ ਕਮੀ ਹੈ ਮਗਰ ਚੇਅਰ ਮੈਨ ਸਾਹਿਬ, ਉਹ ਇਲਾਕਾ wheat growing area ਹੈ, cotton growing ਔਰ citrus growing area ਹੈ । ਉਸ feeder ਲਈ ਜੋ control gates ਲਗਾਣੇ ਸਨ ਉਹ ਹਾਲੇ ਤਕ ਨਹੀਂ ਲਗਾਏ ਗਏ ਜਿਸ ਦੇ ਕਾਰਨ ਉਹ ਇਲਾਕਾ suffer ਕਰ ਰਿਹਾ ਹੈ ਔਰ ਉਨਾਂ ਦੇ ਹਿਸੇ ਦਾ ਪਾਣੀ ਸਰਸਾ branch ਨੂੰ ਦਿਤਾ ਜਾ ਰਿਹਾ ਹੈ । ਮਹਿਕਮੇ ਦੀ ਅਣਗਹਿਲੀ ਕਰਕੇ ਜੋ ਪਾਣੀ ਉਥੋਂ ਦੀ crops ਨੂੰ supply ਕੀਤਾ ਜਾਣਾ ਸੀ ਉਹ supply ਨਹੀਂ ਕੀਤਾ ਗਿਆ ਔਰ ਉਸ ਲਈ ਜੋ ਜ਼ਿੰਮੇਵਾਰ ਅਫਸਰ ਹਨ ਜਾਂ ਛੋਟੇ ਕਰਮਚਾਰੀ ਹਨ, ਉਨ੍ਹਾਂ ਨੇ ਸੁਸਤੀ ਕੀਤੀ ਹੈ । ਇਸ ਪਾਸੇ ਮਹਿਕਮੇ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ।

ਇਕ ਗੱਲ ਬਾਰੇ ਹੋਰ ਮੈਂ ਮਨਿਸਟਰ ਸਾਹਿਬ ਅਗੇ ਬੇਨਤੀ ਕਰਨੀ ਚਾਹੁੰਦਾ ਹਾਂ ਔਰ ਉਹ ਇਹ ਕਿ ਧੱਕੇਸ਼ਾਹੀ ਕਰ ਕੇ ਬਾਗਾਂ ਲਈ ਪਾਣੀ ਚਾਰ ਗੁਣਾ supply ਕੀਤਾ ਜਾਂਦਾ ਹੈ । ਇਸ ਸਿਲਸਿਲੇ ਵਿਚ ਮੈਂ ਅਰਜ਼ ਕਰਦਾ ਹਾਂ ਕਿ ਜੇ ਕਿਸੇ ਨੇ ਬਾਗ਼ ਲਗਾਉਣਾ ਹੋਵੇ ਤਾਂ ਉਸ ਨੂੰ ਦੂਜਿਆਂ ਕਿਸਾਨਾਂ ਦਾ ਪਾਣੀ ਦੇ ਦਿਤਾ ਜਾਂਦਾ ਹੈ ਔਰ ਮੋਘੇ ਨੂੰ ਵੱਡਾ ਨਹੀਂ ਕੀਤਾ ਜਾਂਦਾ । ਜੇ ਕਿਸੇ ਨੇ ਬਾਗ਼ ਲਗਾਉਣਾ ਹੋਵੇ ਤਾਂ ਉਸ ਪਾਣੀ ਦਾ 25 per cent ਵਧਾ ਦਿਤਾ ਜਾਏ ਕਿਉਂਕਿ ਜੇ ਕਿਸੇ ਨੇ 8 ਜਾਂ 10 ਏਕੜ ਬਾਗ਼ ਲਗਾਉਣਾ ਹੋਏ ਤਾਂ ਇਤਨੇ ਕਿਸਾਨਾਂ ਦਾ ਹਕ ਨਹੀਂ ਮਾਰਨਾ ਚਾਹੀਦਾ । ਅਗਰ ਉਨ੍ਹਾਂ ਨੂੰ ਬਾਗ਼ ਵਾਸਤੇ ਪਾਣੀ

[ਸਰਦਾਰ ਗੁਰਮੀਤ ਸਿੰਘ ਮੀਤ]
ਦੇਣਾ ਵੀ ਹੈ ਤਾਂ ਪਹਿਲੇ ਮੋਘੇ ਨੂੰ ਵਡਾ ਕੀਤਾ ਜਾਵੇ ਔਰ ਇਸ ਤਰ੍ਹਾਂ ਕਿਸਾਨ ਦਾ ਗਲਾ ਨਾ ਘੁਟਿਆ ਜਾਏ । ਜੇ ਮੋਘੇ ਦਾ ਪਾਣੀ ਵਧਾਇਆ ਜਾਏ ਤਾਂ ਹੀ ਬਾਗ਼ ਲਗਾਣ ਦੀ ਮਨਜ਼ੂਰੀ ਦਿਤੀ ਜਾਏ ਨਹੀਂ ਤਾਂ ਨਾਂ ਦਿਤੀ ਜਾਏ ।

ਹੁਣ ਚੇਅਰਮੈਨ ਸਾਹਿਬ, ਸਾਡੀ ਸਰਕਾਰ ਨੇ crop insurance ਸ਼ੁਰੂ ਕਰਨ ਦਾ ਐਲਾਨ ਕੀਤਾ ਹੈ ਔਰ ਇਸ ਕੰਮ ਲਈ 5 ਲੱਖ ਰੁਪਿਆ ਰਖਿਆ ਗਿਆ ਹੈ । ਇਹ ਕੰਮ ਪਹਿਲੇ 6 centres ਵਿਚ ਸ਼ੁਰੂ ਕੀਤਾ ਜਾਏਗਾ । ਇਹ ਕਦਮ ਬੜਾ ਮੁਬਾਰਕ ਕਦਮ ਹੈ ਲੇਕਿਨ ਇਸ ਨੂੰ ਜ਼ਿਆਦਾ ਵਧਾਉਣਾ ਚਾਹੀਦਾ ਹੈ ਕਿਉਂਕਿ ਕਈ ਵਾਰੀ ਜ਼ਿਆਦਾ ਬਾਰਸ਼ਾਂ ਆ ਜਾਣ ਦੇ ਕਾਰਨ unfortunately ਫਸਲਾਂ ਖਰਾਬ ਹੋ ਜਾਣਗੀਆਂ ਤਾਂ 5 ਜਾਂ 6 ਲੱਖ ਰੁਪਿਆ ਤਾਂ ਇਕੱਲੇ ੨ ਪਿੰਡ ਵਾਸਤੇ ਚਾਹੀਦਾ ਹੋਏਗਾ ਇਸ ਲਈ ਇਹ ਸਕੀਮ practicable ਨਹੀਂ ਰਹੇਗੀ । ਇਸ ਲਈ ਇਹ ਜ਼ਰੂਰੀ ਹੈ ਕਿ ਇਹ ਰਕਮ ਵਧਾਈ ਜਾਏ । All-India Congress ਕਮੇਟੀ ਦੇ ਪ੍ਰਧਾਨ ਰੈਡੀ ਸਾਹਿਬ ਨੇ ਕਲਕਤੇ ਵਿਚ All-India Farmers Convention ਵਿਚ ਕਿਹਾ ਸੀ ਕਿ ਕਿਸਾਨ ਨੂੰ ਜਿਹੜਾ ਕੁਦਰਤ ਦੇ ਜਮਦੂਤਾਂ ਦੇ ਹੱਥਾਂ ਵਿਚ ਫਸਿਆ ਹੋਇਆ ਹੈ, ਇਕਲਿਆਂ ਨਹੀਂ ਛਡਣਾ ਚਾਹੀਦਾ । ਇਸ ਲਈ crop insurance ਲਾਗੂ ਕਰੋ । ਜਿਥੇ ਮੈਂ crop insurance ਸਕੀਮ ਨੂੰ ਖੁਸ਼ ਆਮਦੀਦ ਕਹਿੰਦਾ ਹਾਂ ਉਥੇ ਨਾਲ ਹੀ ਇਹ ਵੀ ਕਹਿੰਦਾ ਹਾਂ ਕਿ cattle insurance scheme ਵੀ ਚਾਲੂ ਕੀਤੀ ਜਾਏ ਕਿਉਂਕਿ ਬੈਲ ਕਿਸਾਨ ਦੀ ਰੀੜ੍ਹ ਦੀ ਹੱਡੀ ਹੁੰਦੀ ਹੈ, ਔਰ ਜਦ ਉਸ ਦਾ ਬੈਲ ਮਰ ਜਾਂਦਾ ਹੈ ਤਾਂ ਉਸ ਦਾ ਦਿਲ ਹੀ ਟੁਟ ਜਾਂਦਾ ਹੈ । ਕਿਸਾਨ ਆਪਣਾ ਰਿਸ਼ਤੇਦਾਰ ਮਰਿਆ ਹੋਇਆ ਤਾਂ ਬਰਦਾਸ਼ਤ ਕਰ ਲੈਂਦਾ ਹੈ ਪਰ ਬੈਲ ਦੇ ਮਰਨ ਨਾਲ ਤਬਾਹ ਹੋ ਜਾਂਦਾ ਹੈ । ਇਸ ਲਈ cattle insurance ਜ਼ਰੂਰ ਹੋਣੀ ਚਾਹੀਦੀ ਹੈ । ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਨਾਲਾਗੜ੍ਹ ਰਿਪੋਰਟ ਦੇ ਮੁਤਾਬਕ refreshers course ਸ਼ੁਰੂ ਕੀਤਾ ਹੈ ਲੇਕਿਨ ਸਰਦਾਰ ਅਮਰੀਕ ਸਿੰਘ Denmark ਵਿਚੋਂ study tour ਕਰਕੇ ਆਏ ਹਨ ਉਨ੍ਹਾਂ ਨੇ agriculture ਦੇ ਸਬੰਧ ਵਿਚ Young Farmer's ਦੇ School visit ਕੀਤੇ ਸਨ ਅਤੇ ਆਪਣੀ ਰਿਪੋਰਟ submit ਕੀਤੀ ਸੀ । ਉਨ੍ਹਾਂ ਨੇ ਸਿਫਾਰਸ਼ ਕੀਤੀ ਸੀ ਕਿ ਪੰਜਾਬ ਵਿਚ ਵੀ Vocational School ਖੋਲ੍ਹੇ ਜਾਣੇ ਚਾਹੀਦੇ ਹਨ ਜਿਨ੍ਹਾਂ ਵਿਚ ਕਿਸਾਨਾਂ ਨੂੰ training ਦਿਤੀ ਜਾ ਸਕੇ । ਪਰ ਇਸ ਗਲ ਤੇ ਅਜੇ ਕੋਈ ਅਮਲ ਨਹੀਂ ਕੀਤਾ ਗਿਆ । Vocational Schools ਜਲਦੀ ਖੋਲੇ ਜਾਣੇ ਚਾਹੀਦੇ ਹਨ ।

ਅਗਲੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ implements ਕਿਸਾਨ ਲਈ ਸਭ ਤੋਂ ਜ਼ਰੂਰੀ ਚੀਜ਼ ਹਨ । ਇਸ ਸਾਲ ਸਰਕਾਰ ਨੇ 1,99 ਹਜ਼ਾਰ ਰੁਪਿਆ ਕਿਸਾਨਾਂ ਨੂੰ ਹਲ supply ਕਰਨ ਲਈ ਰਖਿਆ ਹੈ । ਸੰਗਰੂਰ ਅਤੇ ਲੁਧਿਆਣੇ ਵਿਚ 1,27 ਹਜ਼ਾਰ ਰੁਪਏ ਦੇ implements ਤਿਆਰ ਹੋਣੇ ਹਨ । ਇਸ ਤੋਂ ਅਗੇ 40 ਹਜ਼ਾਰ ਰੁਪਿਆ Implements Quality Marking Centres ਲਈ ਰਖਿਆ ਗਿਆ ਹੈ । ਇਹ ਬੜਾ ਅਗਾਂਹ ਵਧੂ ਕਦਮ ਹੈ, ਇਸ ਦੇ ਨਾਲ ਹਲ ਦੇ ਪੁਰਾਣੇ problem ਵਿਚ ਬੜੀ ਤਬਦੀਲੀ ਆਵੇਗੀ । ਬੈਲ power ਦੀ ਜਿਹੜੀ 18% ਦੀ ਕਮੀ ਹੈ ਉਸ ਨੂੰ ਦੂਰ

ਕੀਤਾ ਜਾ ਸਕਦਾ ਹੈ ਜੇ ਕਰ ਪੰਜਾਬ ਵਿਚ ਛੋਟੇ tractors manufacture ਕਰਨ ਦੀ factory ਲਗਾਈ ਜਾਵੇ । ਬੈਲ ਪਾਵਰ ਨੂੰ balance ਕਰਨ ਲਈ ਇਹ ਜ਼ਰੂਰੀ ਹੈ ਕਿ ਜਿਵੇਂ Central Government ਨੇ ਛੋਟੀਆਂ ਕਾਰਾਂ manufacture ਕਰਨ ਦਾ ਕਾਰਖਾਨਾ ਕਾਇਮ ਕਰਵਾਇਆ ਹੈ ਇਸੇ ਤਰ੍ਹਾਂ ਨਾਲ ਪੰਜਾਬ ਵਿਚ ਖਾਸ ਕਰਕੇ ਚੰਡੀਗੜ੍ਹ ਜਾਂ ਲੁਧਿਆਣੇ ਵਿਚ ਛੋਟੇ tractors ਬਣਾਉਣ ਦੀ factory ਕਾਇਮ ਕੀਤੀ ਜਾਵੇ । ਇਸ ਨਾਲ ਪੈਦਾਵਾਰ ਵਧਾਉਣ ਲਈ ਕਿਸਾਨਾਂ ਨੂੰ ਕਾਫੀ incentive ਮਿਲੇਗਾ ।

LL 54 cotton ਦੇ ਬੀਜ ਵਿਚ ਦੇਸੀ cotton ਦਾ ਬੀਜ mixed ਹੋ ਗਿਆ ਸੀ । ਵਡੇ ਵਡੇ landlords ਅਤੇ ਕਾਰਖਾਨੇਦਾਰਾਂ ਨੇ seed ਖਰੀਦ ਕੇ mix ਕਰ ਦਿਤਾ । ਨਤੀਜਾ ਇਹ ਹੋਇਆ ਕਿ ਅਬੋਹਰ ਅਤੇ ਦਿੱਲੀ ਦੀਆਂ cotton Mills ਨੇ ਪੰਜਾਬ ਵਿਚੋਂ cotton ਨਹੀਂ ਖਰੀਦੀ ਕਿਉਂਕਿ ਇਥੇ adulteration ਹੋਈ ਸੀ ਬਲਕਿ ਉਨ੍ਹਾਂ ਨੇ ਬੰਬਈ ਤੋਂ cotton ਖਰੀਦੀ ਹੈ । ਪੰਜਾਬ ਵਿਚ ਪਾਈਆ ਭਰ ਵੀ Pure Seed ਨਹੀਂ ਮਿਲਦਾ । ਇਹ ਬੜੀ ਨੁਕਸਾਨ ਦਿਹ ਗਲ ਹੈ. ਇਸ ਖਤਰੇ ਨੂੰ ਦੂਰ ਕਰਨਾ ਚਾਹੀਦਾ ਹੈ । Agriculture Information Service ਦੇ ਕੰਮ ਨੂੰ ਤੇਜ਼ ਕਰਕੇ ਇਸ ਦੇ ਰਾਹੀਂ ਜ਼ਿਆਦਾ literature ਕਿਸਾਨਾਂ ਨੂੰ available ਕਰਨਾ ਚਾਹੀਦਾ ਹੈ । ਕਪੂਰਥਲਾ, ਫਿਰੋਜ਼ਪੁਰ ਅਤੇ ਲੁਧਿਆਣੇ ਵਿਚ ਲੱਖਾਂ ਏਕੜ waste land ਪਈ ਹੋਈ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਨੂੰ reclaim (ਮੁੜ ਆਬਾਦ) ਕਰਕੇ ਜਿਹੜੇ ਸਾਡੇ ਪਠਾਣਾਂ ਵਰਗੇ ਬਹਾਦੁਰ ਆਦਮੀ ਰਾਏ ਸਿੱਖ ਤੇ ਕੰਬੋਜ ਬਾਰਡਰ ਉਪਰ ਬੈਠੇ ਹਨ ਉਨ੍ਹਾਂ ਨੂੰ ਦਿਤੀਆਂ ਜਾਣੀਆਂ ਚਾਹੀਦੀਆਂ ਹਨ । ਸਾਡੇ ਬਹਾਦੁਰ ਲੋਕ ਯੂ. ਪੀ. ਅਤੇ ਦੂਸਰਿਆਂ ਇਲਾਕਿਆਂ ਦੀਆਂ ਜ਼ਮੀਨਾਂ ਆਬਾਦ ਕਰ ਰਹੇ ਹਨ । ਉਨ੍ਹਾਂ ਨੂੰ ਪੰਜਾਬ ਵਿਚ ਹੀ ਜ਼ਮੀਨ ਦਿਤੀ ਜਾਣੀ ਚਾਹੀਦੀ ਹੈ ਤਾਂ ਜੋ ਸਾਡੀ ਪੈਦਾਵਾਰ ਵਧੇ । ਉਥੇ ਕੰਬੋਜ ਅਤੇ ਰਾਏ ਸਿਖ ਬੈਠੇ ਹਨ ਉਹ ਬੜੇ ਮਿਹਨਤੀ ਆਦਮੀ ਹਨ ਉਨ੍ਹਾਂ ਨੂੰ ਜ਼ਰੂਰ ਜ਼ਮੀਨ ਦਿਤੀ ਜਾਣੀ ਚਾਹੀਦੀ ਹੈ । Prices ਦੇ ਬਾਰੇ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਹਰ ਸਾਲ Board of Economic Enquiry ਉਪਰ 6 ਲਖ ਰੁਪਿਆ ਖਰਚ ਕਰਦੀ ਹੈ । Board ਦਾ ਇਹ ਅੰਦਾਜ਼ਾ ਸੀ ਕਿ ਕਿਸਾਨ ਨੂੰ ਅੰਮ੍ਰਿਤਸਰ, ਫਿਰੋਜ਼ਪੁਰ ਰਿਜਨ ਵਿਚ ਕਣਕ 15 ਰੁਪਏ 57 ਨਵੇਂ ਪੈਸੇ ਇਕ ਮਣ ਪਿਛੇ ਘਰ cost ਕਰਦੀ ਹੈ । ਲੇਕਿਨ ਸਰਕਾਰ ਕਿਸਾਨ ਨੂੰ 14 ਰੁਪਏ ਫੀ ਮਣ ਕੀਮਤ ਦਿੰਦੀ ਹੈ । 70% ਜਿਮੀਦਾਰ ਹਨ ਅਤੇ 13% labourers ਹਨ ਜਿਹੜੇ ਕਿ ਕਿਸਾਨ ਉਪਰ depend ਕਰਦੇ ਹਨ । ਬਾਕੀ ਸ਼ਹਿਰੀ ਆਬਾਦੀ 17% ਹੈ ਜਿਹੜੀ ਕਿ ਕਣਕ ਖਰੀਦਣੀ ਹੈ ਉਸ ਨੂੰ ਸਰਕਾਰ subsidize ਕਰ ਕੇ ਦੇ ਸਕਦੀ ਹੈ । ਕਿਸਾਨ ਨੂੰ ਪੂਰੀ ਕੀਮਤ ਦਿਤੀ ਜਾਣ ਚਾਹੀਦੀ ਹੈ, ਉਸ ਨੂੰ ਬਹੁਤ ਨੁਕਸਾਨ ਹੋ ਰਿਹਾ ਹੈ । Board of Economic Enquiry ਉਪਰ ਲਖਾਂ ਰੁਪੈ ਸਰਕਾਰ ਖਰਚ ਕਰਦੀ ਹੈ ਤਾਂ ਉਸ ਦੀ advice ਉਪਰ ਅਮਲ ਵੀ ਕਰਨਾ ਚਾਹੀਦਾ ਹੈ । ਕਿਸਾਨ ਨੂੰ ਮਣ ਕਣਕ ਦਾ ਇਵਜ਼ਾਨਾ 17—17½ ਰੁਪਏ ਮਿਲਣਾ ਚਾਹੀਦਾ ਹੈ ਤਾਂ ਹੀ ਉਸ ਨੂੰ incentive ਮਿਲ ਸਕਦਾ ਹੈ ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧਨਵਾਦ ਕਰਦਾ ਹਾਂ ।

**ਸਰਦਾਰ ਹਰਚਰਨ ਸਿੰਘ** (ਮੁਕਤਸਰ) : ਜਨਾਬ, ਦੀਵਾਨਾ ਸਾਹਿਬ ਨੇ ਅਤੇ ਕੁਝ ਹੋਰ ਮੈਂਬਰਾਂ ਨੇ ਇਹ ਕਿਹਾ ਹੈ ਕਿ ਪੰਜਾਬ ਵਿਚ agriculture production

[ਸਰਦਾਰ ਹਰਚਰਨ ਸਿੰਘ]

ਬਹੁਤ ਵਧੀ ਹੈ । ਇਹ ਹਕੀਕਤ ਹੈ ਕਿ production ਬਹੁਤ ਜ਼ਿਆਦਾ ਵਧੀ ਹੈ । ਲੇਕਿਨ ਵੇਖਣ ਦੀ ਗੱਲ ਇਹ ਹੈ ਕਿ agriculture production ਦੇ ਨਾਲ ਨਾਲ ਸੂਬੇ ਦੀ population ਵੀ ਜਿਹੜੀ ਵਧ ਰਹੀ ਹੈ ਜੇਕਰ ਇਹ ਇਸੇ speed ਤੇ ਵਧਦੀ ਰਹੀ ਤਾਂ ਕੀ ਅਸੀਂ ਇਸ ਵਧ ਰਹੀ population ਨੂੰ ਇਸ agriculture production ਨਾਲ feed ਕਰ ਸਕਦੇ ਹਾਂ ? ਜੇ ਕਰ feed ਕਰ ਸਕਦੇ ਹਾਂ ਤਾਂ ਬੜੀ ਚੰਗੀ ਗੱਲ ਹੈ । ਹਿੰਦੋਸਤਾਨ ਦੀ economy stable ਹੋ ਜਾਏਗੀ । ਲੇਕਿਨ ਹਕੀਕਤ ਇਹ ਹੈ ਕਿ ਅਸੀਂ food grains ਬਾਹਰੋਂ import ਕਰ ਰਹੇ ਹਾਂ । ਇਸ ਤੋਂ ਇਹ ਗੱਲ ਜ਼ਾਹਿਰ ਹੋ ਜਾਂਦੀ ਹੈ ਕਿ ਅਸੀਂ ਇਸ population ਨੂੰ feed ਨਹੀਂ ਕਰ ਸਕਦੇ । ਜੇਕਰ ਅਸੀਂ agricultural production ਆਪਣੀ ਜ਼ਰੂਰਤ ਦੇ ਮੁਤਾਬਕ ਨਾ ਵਧਾ ਸਕੇ ਤਾਂ economy ਬੜੀ ਖਰਾਬ ਹੋ ਜਾਏਗੀ ਇਥੋਂ ਤਕ ਹੀ result ਮਹਿਦੂਦ ਨਹੀਂ ਰਹਿ ਸਕਦਾ । Political consequences ਵੀ ਬੜੇ ਖਰਾਬ ਨਿਕਲ ਸਕਦੇ ਹਨ । ਸਾਡੇ ਸੂਬੇ ਦੀ economy 50% agriculture ਉਪਰ depend ਕਰਦੀ ਹੈ । ਪਿਛਲੇ ਦਸਾਂ ਸਾਲਾਂ ਵਿਚ ਸਾਡੇ country ਵਿਚ agriculture production 3% ਜ਼ਿਆਦਾ ਵਧੀ ਹੈ । ਪਰ ਪੰਜਾਬ ਦੀ agriculture production ਇਸ ਨਾਲੋਂ ਵੀ ਜ਼ਿਆਦਾ ਵਧੀ ਹੈ । ਜੇਕਰ agriculture production ਜ਼ਿਆਦਾ ਨਾ ਵਧੀ ਤਾਂ industry ਵੀ sound footing ਤੇ ਨਹੀਂ ਹੋ ਸਕਦੀ ਕਿਉਂਕਿ ਨਾ ਕਿਸਾਨ save ਕਰ ਸਕੇਗਾ ਅਤੇ ਨਾ ਹੀ invest ਕਰ ਸਕੇਗਾ । ਸਾਡਾ country basically agricultural country ਹੈ । ਸਾਨੂੰ ਅਜਿਹੇ ways and means ਅਖਤਿਆਰ ਕਰਨੇ ਚਾਹੀਦੇ ਹਨ ਜਿਨ੍ਹਾਂ ਨਾਲ production ਵਧੇ । Third Five Year Plan ਵਿਚ ਜਿਹੜਾ ਸਾਡਾ target 30% agricuture production ਨੂੰ ਵਧਾਉਣ ਦਾ ਹੈ ਉਹ conventional methods ਨਾਲ ਪੂਰਾ ਨਹੀਂ ਹੋ ਸਕੇਗਾ । ਇਸ ਲਈ ਮੈਂ ਚੰਦ suggestions ਵਜ਼ੀਰ ਸਾਹਿਬ ਦੀ ਖਿਦਮਤ ਵਿਚ ਰਖਣਾ ਚਾਹੁੰਦਾ ਹਾਂ । ਮੇਰਾ ਖਿਆਲ ਹੈ ਕਿ ਜੇਕਰ ਉਹ ਉਨ੍ਹਾਂ ਨੂੰ ਮੰਜ਼ੂਰ ਕਰਨਗੇ ਤਾਂ ਲਾਜ਼ਮੀ ਹੈ ਕਿ production ਵਧੇਗੀ । ਇਕ ਤਾਂ ਇਹ ਹੈ ਕਿ fundamental conditions ਨੂੰ improve ਕੀਤਾ ਜਾਣਾ ਚਾਹੀਦਾ ਹੈ । ਦੂਸਰੀ ਗਲ ਇਹ ਹੈ ਕਿ technology ਨੂੰ scientific Methods ਵਿਚ change ਕਰਨਾ ਚਾਹੀਦਾ ਹੈ ਜ਼ਿਆਦਾ ਤੋਂ ਜ਼ਿਆਦਾ scientific methods ਵਰਤੇ ਜਾਣੇ ਚਾਹੀਦੇ ਹਨ । ਜਿਹੜੀਆਂ ਤਜਵੀਜ਼ਾਂ ਰਾਠੀ ਸਾਹਿਬ ਨੇ ਪੇਸ਼ ਕੀਤੀਆਂ ਹਨ ਮੇਰੀਆਂ ਤਜਵੀਜ਼ਾਂ ਉਨ੍ਹਾਂ ਨਾਲੋਂ ਮੁਖਤਲਿਫ ਹਨ । Institutions ਦੀ ਤਾਦਾਦ ਵਧਾਈ ਜਾਣੀ ਚਾਹੀਦੀ ਹੈ ਤਾਂ ਜੋ agriculture production ਦੇ ਵਿਚ ਵਾਧਾ ਹੋਵੇ । Plans ਦੇ ਪਹਿਲੇ ਦਸਾਂ ਪੰਦਰਾਂ ਸਾਲਾਂ ਵਿਚ agriculture produce ਨੂੰ ਵਧਾਉਣ ਲਈ priority ਦਿਤੀ ਜਾਣੀ ਚਾਹੀਦੀ ਹੈ ਅਤੇ ਇਸ ਨੂੰ war basis ਤੇ deal ਕਰਨਾ ਚਾਹੀਦਾ ਹੈ । First Five Year Plan ਵਿਚ agriculture ਦੀ ਤਰਫ ਬਹੁਤ ਧਿਆਨ ਦਿਤਾ ਗਿਆ ਅਤੇ ਨਤੀਜੇ ਦੇ ਤੌਰ ਉਪਰ production ਵਧੀ । ਪਰ Second Five Year Plan ਦੀ ਤਰਫ ਉਨ੍ਹਾਂ

ਧਿਆਨ ਨਹੀਂ ਦਿਤਾ ਗਿਆ ਅਤੇ ਇਹੋ ਕਾਰਨ ਹੈ ਕਿ production ਵਿਚ ਉਨਾਂ ਵਾਧਾ ਨਹੀਂ ਹੋਇਆ ਜਿਨਾਂ First Five Year Plan ਵਿਚ ਹੋਇਆ ਸੀ। ਇਸ ਦੇ ਅਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ rural development ਅਤੇ Agriculture Development ਵਿਚ ਚੰਗੀ ਤਰ੍ਹਾਂ distinction ਕਰ ਲੈਣੀ ਚਾਹੀਦੀ ਹੈ। ਇਹ ਠੀਕ ਹੈ ਕਿ ਪਿੰਡਾਂ ਦੀ country side ਦੀ development ਕਿਸਾਨਾਂ ਨੂੰ helpful ਹੋਵੇਗੀ ਕਿਉਂਕਿ ਜੇਕਰ ਉਨ੍ਹਾਂ ਦੀ education ਚੰਗੀ ਹੋਵੇਗੀ, health ਚੰਗੀ ਹੋਵੇਗੀ ਤਾਂ agriculture production ਉਪਰ ਚੰਗਾ ਅਸਰ ਪਵੇਗਾ। ਪਰ ਇਸ ਦੇ ਨਾਲ ਨਾਲ ਹੀ agriculture production ਉਪਰ ਜ਼ਿਆਦਾ ਤਵੱਜੋ ਦਿਤੀ ਜਾਣੀ ਚਾਹੀਦੀ ਹੈ। ਕਿਉਂਕਿ ਜੇ ਕਰ agriculture production ਵਧੇਗੀ ਤਾਂ ਸਭ ਤੋਂ ਵਡਾ ਫਾਇਦਾ ਇਹ ਹੋਵੇਗਾ ਕਿ ਜਿਹੜਾ ਪੈਸਾ ਅਸੀਂ foodgrains ਦੀ import ਉਪਰ ਖਰਚ ਕਰਦੇ ਹਾਂ ਉਹ ਬਚ ਜਾਏਗਾ।

5 p. m.

ਚੇਅਰਮੈਨ ਸਾਹਿਬ, ਜਿਤਨਾ ਪੈਸਾ ਅਸੀਂ food-grains ਦੀ import ਤੇ ਖਰਚ ਕਰਦੇ ਹਾਂ ਜੇਕਰ ਅਸੀਂ ਆਪਣੀ ਅਨਾਜ ਦੀ ਪੈਦਾਵਾਰ ਵਧਾਉਣ ਲਈ agricultural implements manufacture ਕਰਨ ਵਾਲੀ machinery import ਕਰੀਏ ਤਾਂ ਉਸ ਦੇ ਨਾਲ ਸਾਡੇ ਦੇਸ਼ ਦੀ industry ਵੀ ਬਹੁਤ ਵਧ ਸਕਦੀ ਹੈ ਅਤੇ ਜ਼ਰਾਇਤਿਤੀ ਤਰੱਕੀ ਵੀ ਹੋ ਸਕਦੀ ਹੈ। ਇਸ ਤਰੀਕੇ ਦੇ ਨਾਲ ਅਸੀਂ ਹਰ ਸਾਲ ਅਨਾਜ ਦੀ import ਤੇ ਜਿਹੜਾ ਕਰੋੜਾਂ ਰੁਪਿਆ ਖਰਚ ਕਰਦੇ ਹਾਂ ਉਹ ਬਚ ਸਕਦਾ ਹੈ ਅਤੇ ਇਸ ਰੁਪਏ ਨੂੰ development ਦੇ ਹੋਰ ਕੰਮਾਂ ਤੇ ਲਗਾਇਆ ਜਾ ਸਕਦਾ ਹੈ। ਸਾਡਾ ਦੇਸ਼ ਤਾਂ ਹੀ ਅਗੇ ਵਧ ਸਕਦਾ ਹੈ ਜੇ Economic Holdings ਚੰਗੀਆਂ ਹੋਣ। ਅਸੀਂ industry ਵਲ ਉਸ ਸੂਰਤ ਵਿਚ ਜਾ ਸਕਦੇ ਹਾਂ ਜਦੋਂ ਸਾਡੇ ਦੇਸ਼ ਦੇ ਵਿਚ ਅਨਾਜ ਦੀ ਕਮੀ ਪੂਰੀ ਹੋ ਜਾਵੇ ਅਤੇ ਸਾਨੂੰ ਬਾਹਰ ਤੋਂ ਅਨਾਜ import ਕਰਨ ਲਈ ਪੈਸਾ ਨਾ ਖਰਚ ਕਰਨਾ ਪਵੇ।

ਖੇਤੀ ਬਾੜੀ ਨੂੰ ਉਨਤ ਕਰਨ ਦਾ ਦੂਸਰਾ ਤਰੀਕਾ ਇਹ ਹੈ ਕਿ ਇਸ ਨੂੰ commercial enterprise ਸਮਝ ਕੇ deal ਕੀਤਾ ਜਾਵੇ। ਅਸੀਂ industry ਵਲ ਬੜਾ ਧਿਆਨ ਦਿਤਾ ਹੈ। ਅਸੀਂ ਉਨ੍ਹਾਂ ਵਾਸਤੇ Industrial Finance Corporations ਬਣਾਈਆਂ। ਇਹ ਜਾਣਦੇ ਹੋਏ ਵੀ ਹਿੰਦੁਸਤਾਨ ਦਾ ਕਿਸਾਨ ਬੜਾ ਗ਼ਰੀਬ ਹੈ ਅਸੀਂ agriculturist ਦੀ develpoment ਵਾਸਤੇ ਬਹੁਤ ਰੁਪਿਆ invest ਨਹੀਂ ਕਰ ਸਕੇ। ਅਸੀਂ ਭਾਵੇਂ ਕਿਸਾਨ ਦੀ ਮਦਦ ਤਾਂ ਬੜੀ ਕੀਤੀ ਹੈ ਪਰ ਫੇਰ ਵੀ ਅਜੇ ਤਕ ਨਾ ਉਸ ਦੇ ਲਈ ਕੋਈ Agricultural Bank ਬਣਾਇਆ ਹੈ ਅਤੇ ਨਾ ਹੀ ਕੋਈ ਉਸ ਦੀ ਮਦਦ ਕਰਨ ਦਾ ਕੋਈ ਹੋਰ ਤਰੀਕਾ ਸੋਚਿਆ ਹੈ ਜਿਥੋਂ ਉਹ agriculture ਲਈ financial support ਹਾਸਲ ਕਰ ਸਕੇ। ਏਥੋਂ ਦਾ ਕਿਸਾਨ ਇੰਨਾ ਹੀ ਜਾਣਦਾ ਹੈ ਕਿ ਜ਼ਮੀਨ ਨੂੰ ਵਾਹ ਕੇ ਉਸ ਨੂੰ ਬੀਜ ਦਿਤਾ ਅਤੇ ਬਹੁਤਾ ਜ਼ੋਰ ਲਾਇਆ ਤਾਂ ਗੋਡੀ ਕਰ ਦਿਤੀ। ਪਰ ਜਦੋਂ ਤੱਕ ਉਹ scientific ਤਰੀਕੇ ਨਾਲ ਖੇਤੀ ਨਹੀਂ ਕਰਨਗੇ ਉਦੋਂ ਤਕ ਇਹ food problem ਹੱਲ ਨਹੀਂ ਹੋ ਸਕਦੀ। Scientific methods ਦੀ ਬਾਹਰਲੇ

[ਸਰਦਾਰ ਹਰਚਰਨ ਸਿੰਘ]
ਮੁਲਕਾਂ ਦੀ ਮਿਸਾਲ ਸਾਡੇ ਸਾਹਮਣੇ ਹੈ ਕਿ ਕਿਸ ਤਰ੍ਹਾਂ ਉਨ੍ਹਾਂ ਨੇ ਇਸ ਪਾਸੇ research ਕੀਤੀ ਅਤੇ ਅੱਗੇ ਵਧੇ। ਸਾਨੂੰ ਉਨ੍ਹਾਂ ਦੇ ਤਜਰਬੇ ਤੋਂ ਫਾਇਦਾ ਉਠਾਉਣਾ ਚਾਹੀਦਾ ਹੈ।

ਪਿਛੇ ਜਿਹੇ ਦੀ ਇਕ ਮਿਸਾਲ ਮੈਨੂੰ ਯਾਦ ਹੈ। ਜਦੋਂ ਕਿ ਮੈਂ Australia ਵਿੱਚ ਸੀ ਉਥੇ ਜ਼ਮੀਨ ਦਾ ਇਕ ਟੁਕੜਾ 100 ਮੀਲ ਲੰਬਾ ਅਤੇ 50 ਮੀਲ ਚੌੜੇ area ਦਾ ਸੀ। ਉਥੇ ਸਾਲ ਵਿੱਚ ਮਹਿਜ਼ 20" ਬਾਰਸ਼ ਹੁੰਦੀ ਸੀ। ਉਨ੍ਹਾਂ ਲੋਕਾਂ ਦੀ ਇਹ ਹਾਲਤ ਸੀ ਕਿ ਬੜੀ ਮੁਸ਼ਕਲ ਨਾਲ ਉਹ 10 ਏਕੜ ਵਾਸਤੇ ਇਕ ਭੇਡ ਰਖਦੇ ਸੀ। ਨਾ ਉਥੇ ਕੋਈ dairy farm ਸੀ ਅਤੇ ਨਾ ਹੀ ਕੋਈ ਹੋਰ ਚੀਜ਼ ਸੀ। ਉਨ੍ਹਾਂ ਨੇ ਬੜੇ ਗੌਰ ਨਾਲ ਸਾਰੇ soil ਦੀ research ਕਰਵਾਈ ਜਿਸ ਦੇ ਨਤੀਜੇ ਵਜੋਂ ਉਨ੍ਹਾਂ ਨੂੰ ਪਤਾ ਲਗਾ ਕਿ ਉਸ soil ਦੇ ਵਿਚ ਇਕ ਖਾਸ ਕਿਸਮ ਦੇ chemical ਦੀ ਕਮੀ ਹੈ। ਉਨ੍ਹਾਂ ਨੇ ਉਸ soil ਵਿਚ ਉਹ chemical ਮਿਲਾ ਕੇ ਉਸ ਦੀ ਕਮੀ ਨੂੰ ਪੂਰਾ ਕੀਤਾ ਜਿਸ ਦਾ ਨਤੀਜਾ ਇਹ ਹੋਇਆ ਕਿ ਜਿਥੇ ਅੱਗੇ 10 ਏਕੜ ਵਿੱਚ ਇਕ ਭੇਡ ਰਖਦੇ ਸੀ ਉਥੇ ਹੁਣ ਇਕ ਏਕੜ ਵਿੱਚ 5 ਭੇਡਾਂ ਰੱਖਣ ਲਗ ਪਏ ਹਨ। ਅੱਜ ਉਥੇ ਥਾਂ ਥਾਂ dairy farms ਹਨ। ਤੁਸੀਂ ਹੁਣ ਅੰਦਾਜ਼ਾ ਲਗਾ ਸਕਦੇ ਹੋ ਕਿ science ਦੀ help ਨਾਲ ਵੀ ਕੁਝ ਕੀਤਾ ਜਾ ਸਕਦਾ ਹੈ। ਭਾਵੇਂ ਸਾਡੀ ਪੈਦਾਵਾਰ ਅੱਗੇ ਨਾਲੋਂ ਵਧੀ ਹੈ ਪਰ ਇਹ ਕਾਫੀ ਨਹੀਂ ਹੈ। ਜਿੱਥੇ ਕਿਤੇ ਇਸ ਤਰ੍ਹਾਂ ਦੀ ਕਮੀ ਹੈ ਉਹ scientific ਤਰੀਕਿਆਂ ਨਾਲ ਦੂਰ ਕਰਨੀ ਚਾਹੀਦੀ ਹੈ। ਜੇਕਰ ਅਸੀਂ ਪੁਰਾਣੇ conventional methods ਹੀ adopt ਕਰਦੇ ਚਲੇ ਗਏ ਤਾਂ ਭਾਵੇਂ ਕਿਸੇ ਹੱਦ ਤੱਕ ਸਾਡੀ production ਵਧ ਜਾਵੇਗੀ ਪਰ ਅਸੀਂ ਬਾਹਰਲੇ ਮੁਲਕਾਂ ਦਾ ਮੁਕਾਬਲਾ ਨਹੀਂ ਕਰ ਸਕਾਂਗੇ। ਇਸ ਔਕੜ ਨੂੰ ਦੂਰ ਕਰਨ ਵਾਸਤੇ ਸਾਨੂੰ Agricultural Research Institutes ਖੋਲ੍ਹਣੇ ਚਾਹੀਦੇ ਹਨ। ਚੇਅਰਮੈਨ ਸਾਹਿਬ, ਸਾਇੰਸ ਦੀ ਮਦਦ ਨਾਲ research ਕਰਕੇ ਜਿਹੜੇ ਸਾਡੇ existing resources ਹਨ ਉਨ੍ਹਾਂ ਨੂੰ ਹੋਰ ਜ਼ਿਆਦਾ ਅੱਛੇ ਤੋਂ ਅੱਛੇ ਤਰੀਕੇ ਨਾਲ ਵਰਤੋਂ ਵਿੱਚ ਲਿਆਂਦਾ ਜਾ ਸਕਦਾ ਹੈ। ਇਨਾਂ ਨਵੇਂ measures ਨੂੰ introduce ਕੀਤਾ ਜਾ ਸਕਦਾ ਹੈ। fertilizer ਇਕ ਐਸੀ ਚੀਜ਼ ਹੈ ਜਿਸ ਦੇ results ਬੜੇ ਜਲਦੀ ਨਿਕਲਦੇ ਹਨ। ਇਸ ਨਾਲ ਨਾ ਸਿਰਫ production ਹੀ ਵਧਦੀ ਹੈ ਬਲਕਿ ਕਿਸਾਨ ਨੂੰ ਨਵੇਂ methods adopt ਕਰਨ ਵਾਸਤੇ ਵੀ ਬੜੀ helpful ਹੈ। ਜਿੱਥੇ fertilizer ਦੀ ਵਰਤੋਂ ਹੋਈ ਹੈ ਉਥੇ ਨਵੇਂ methods adopt ਕਰਨ ਦੀ ਹੋਰ ਵੀ ਆਸਾਨੀ ਹੋ ਗਈ ਹੈ।

ਬਾਕੀ ਜਿਸ ਤਰ੍ਹਾਂ ਸਰਦਾਰ ਗੁਰਮੀਤ ਸਿੰਘ ਹੋਰਾਂ ਨੇ ਕਿਹਾ ਹੈ ਕਿ ਸਾਨੂੰ implements and fertilizers ਅਤੇ ਹੋਰ ਨਵੇਂ ਨਵੇਂ methods ਨਾਲ ਖੇਤੀ ਕਰਨ ਦੀ ਲੋੜ ਨਹੀਂ ਮੈਂ ਉਨ੍ਹਾਂ ਨੂੰ ਕਹਾਂਗਾ ਕਿ ਅਸੀਂ ਬਾਹਰਲੇ ਮੁਲਕਾਂ ਵੱਲ ਜ਼ਰਾ ਝਾਤ ਮਾਰੀਏ ਕਿਸ ਤਰ੍ਹਾਂ ਉਨ੍ਹਾਂ ਨੇ ਤਰੱਕੀ ਕੀਤੀ ਹੈ। ਉਹ ਇਕ ਏਕੜ ਵਿਚੋਂ ਇਤਨੀ ਵਧ ਪੈਦਾਵਾਰ ਕਰਨ ਲਗ ਪਏ ਹਨ। ਮਗਰ ਅਸੀਂ conventional methods ਨਾਲ ਇਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕਦੇ। ਇਸ ਕਰਕੇ ਸਾਨੂੰ ਵੀ scientific methods ਨਾਲ soil ਨੂੰ improve ਕਰਨਾ ਚਾਹੀਦਾ ਹੈ। ਇਹ ਬੜੀ ਅੱਛੀ

ਗੱਲ ਇਸ ਸਰਕਾਰ ਨੇ ਕੀਤੀ ਹੈ ਜੋ 75 ਮੀਲ ਲੰਬੀ ਸੜਕ ਉਸ area ਵਿਚ ਬਣਾਈ ਹੈ ਜਿਥੇ ਕਿ ਸ਼ੂਗਰ cane ਦੀ ਫਸਲ ਹੁੰਦੀ ਹੈ । ਮੈਂ ਮਨਿਸਟਰ ਸਾਹਿਬ ਦੀ ਖਿਦਮਤ ਵਿੱਚ ਵੀ ਅਰਜ਼ ਕਰਾਂਗਾ ਕਿ ਮੁਕਤਸਰ, district Ferozepore ਅਤੇ ਬਠਿੰਡਾ ਦੇ ਇਲਾਕੇ ਐਸੇ ਹਨ ਜਿਥੇ American cotton ਪੈਦਾ ਹੁੰਦੀ ਹੈ। ਇਸ ਦੀ market ਅਬੋਹਰ ਹੈ ਪਰ ਉਥੇ ਜਾਣ ਵਾਸਤੇ ਕੋਈ ਸੜਕ ਵੀ ਨਹੀਂ । ਭਾਵੇਂ ਏਥੇ ਸਾਰਿਆਂ ਇਲਾਕਿਆਂ ਨਾਲੋਂ ਬਿਹਤਰੀਨ ਕਪਾਹ ਪੈਦਾ ਹੁੰਦੀ ਹੈ ਪਰ ਇਸ ਦਾ ਨਤੀਜਾ ਇਹੋ ਹੁੰਦਾ ਹੈ ਕਿ ਜੋ ਮੁਨਾਫਾ ਹੁੰਦਾ ਹੈ ਉਹ ਭਾੜੇ ਵਾਲਿਆਂ ਨੂੰ ਦੇਣਾ ਪੈਂਦਾ ਹੈ ਜੋ -/12/- ਮਣ ਦੇ ਹਿਸਾਬ ਨਾਲ charge ਕਰਦੇ ਹਨ । ਇਹ 25-30 ਮੀਲ ਦਾ ਟੁਕੜਾ ਹੈ ਜੇ ਇਹ ਬਣਾ ਦਿੱਤਾ ਜਾਵੇ ਤਾਂ ਉਸ ਦਾ ਇਲਾਕੇ ਦੇ ਲੋਕਾਂ ਨੂੰ ਫਾਇਦਾ ਹੋ ਸਕਦਾ ਹੈ ।

ਚੇਅਰਮੈਨ ਸਾਹਿਬ, ਇਕ ਅਰਜ਼ ਮੈਂ ਹੋਰ ਕਰ ਦਿਆਂ ਉਹ ਇਹ ਹੈ ਕਿ Fertilizers ਤੋਂ Government of India 50% profit ਬਣਾਉਂਦੀ ਹੈ। ਇਸ ਬਾਰੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ Government ਨੂੰ ਚਾਹੀਦਾ ਹੈ ਕਿ ਉਹ Central Government ਨਾਲ contract ਕਰੇ ਔਰ reasonable profit ਤੇ agriculturists ਨੂੰ fertilizer ਦੇਵੇ । ਇਹ ਬਿਲਕੁਲ nominal profit ਹੋਣਾ ਚਾਹੀਦਾ ਹੈ। 50 per cent profit ਜਿਹੜਾ Government ਲੈਂਦੀ ਹੈ ਇਹ ਬਹੁਤ ਜ਼ਿਆਦਾ ਹੈ ।

**ਪੰਡਤ ਰਾਮ ਕਿਸ਼ਨ ਭੜੋਲੀਆਂ** (ਊਨਾ) : ਮੁਹਿਤਰਿਮ ਚੇਅਰਮੈਨ ਸਾਹਿਬ, ਉਦੋਂ ਤਕ ਕੋਈ ਮੁਲਕ ਜਾਂ ਸੂਬਾ ਤਰੱਕੀ ਨਹੀਂ ਕਰ ਸਕਦਾ ਜਦੋਂ ਤਕ ਕਿ ਉਹ ਆਪਣੇ ਗਿਜ਼ਾਈ ਮਸਲੇ ਹੱਲ ਨਹੀਂ ਕਰਦਾ । ਪਰ ਬੜੇ ਅਫ਼ਸੋਸ ਨਾਲ ਇਹ ਗੱਲ ਕਹਿਣੀ ਪੈਂਦੀ ਹੈ ਕਿ ਅੱਜ 13½ ਸਾਲ ਦੀ ਆਜ਼ਾਦੀ ਤੋਂ ਬਾਅਦ ਅਗਰ ਮਜਮੂਈ ਤੌਰ ਤੇ ਸਾਰੇ ਮੁਲਕ ਨੂੰ ਵੇਖਿਆ ਜਾਵੇ ਤਾਂ ਪਿਛਲੇ ਸਾਲਾਂ ਤੋਂ ਲੈ ਕੇ ਅੱਜ ਤੱਕ 1500 ਕਰੋੜ ਰੁਪਏ ਦਾ ਅਨਾਜ ਅਸੀਂ ਬਾਹਰੋਂ ਮੰਗਵਾ ਚੁਕੇ ਹਾਂ । Planning Commission ਦੀ ਇਹ ਰਾਏ ਹੈ ਕਿ ਅਗਲੇ ਆਉਣ ਵਾਲੇ 5 ਸਾਲਾਂ ਵਿਚ 600 ਕਰੋੜ ਰੁਪਏ ਦਾ ਹੋਰ ਅਨਾਜ ਬਾਹਰੋਂ ਮੰਗਵਾਉਣਾ ਪਏਗਾ । ਜੇ ਅਸੀਂ ਇਸ ਤਰ੍ਹਾਂ ਬਾਹਰਲੇ ਮੁਲਕਾਂ ਤੇ ਨਿਰਭਰ ਹੋ ਕੇ ਕੰਮ ਕਰਦੇ ਰਹੇ ਤਾਂ ਅਸੀਂ ਆਪਣੀ ਜ਼ਰੂਰੀਆਤੇ-ਜ਼ਿੰਦਗੀ ਕਿਵੇਂ ਪੂਰੀਆਂ ਕਰਾਂਗੇ। ਸਭ ਤੋਂ ਪਹਿਲੇ ਇਹ ਵੇਖਣਾ ਜ਼ਰੂਰੀ ਹੈ ਕਿ ਅਸੀਂ ਜ਼ਰਾਇਤ ਵਿਚ ਕਿਤਨੀ ਤਰੱਕੀ ਕੀਤੀ ਹੈ ਇਸ ਗੱਲ ਦਾ ਸਬੂਤ ਕਿਸਾਨ ਦੀ ਮੌਜੂਦਾ ਹਾਲਤ ਨੂੰ ਵੇਖ ਕੇ ਲਗਾਇਆ ਜਾ ਸਕਦਾ ਹੈ । ਇਸ ਦੀਆਂ ਜ਼ਰੂਰੀਆਤੇ-ਜ਼ਿੰਦਗੀ ਤਾਂ ਵਧ ਗਈਆਂ ਹਨ ਸਾਨੂੰ ਵੇਖਣਾ ਚਾਹੀਦਾ ਹੈ ਕਿ ਮੰਡੀਆਂ ਵਿਚ ਅਨਾਜ ਕਿਸ ਭਾਅ ਮਿਲਦਾ ਹੈ । ਜਦੋਂ ਫਸਲ ਆਉਂਦੀ ਹੈ ਉਦੋਂ ਕਿਸ ਭਾਅ ਤੇ ਜਿਨਸ ਲਈ ਜਾਂਦੀ ਹੈ ਅਤੇ ਫੇਰ ਕਿਸ ਭਾਅ ਤੇ ਵੇਚੀ ਜਾਂਦੀ ਹੈ । ਵਿਉਪਾਰੀਆਂ ਦੇ ਘਰ ਪੂਰੇ ਕਰਕੇ ਕਿਸਾਨ ਆਪ ਰੋਟੀ ਤੱਕ ਦਾ ਗੁਜ਼ਾਰਾ ਬੜੀ ਮੁਸ਼ਕਲ ਨਾਲ ਕਰਦੇ ਹਨ ।

**श्री चेयरमैन** : मैं आनरेबल मैम्बरान को यह कहना चाहता हूँ कि ठीक साढ़े पांच बजे मिनिस्टर साहब बहस का जवाब देने के लिए खड़े होंगे, इस लिए आप साहिबान जितनी भी तकरीरें फरमाएं वे मुख्तसर होनी चाहिए । (I would like to

[Mr. Chairman]

point out to the hon. Members that the Minister concerned will rise to speek by way of reply exactly at 5.30 p.m. Therefore, the speeches of all the hon. Members should be brief.)

**ਪੰਡਤ ਰਾਮ ਕਿਸ਼ਨ ਭੜੋਲੀਆਂ** : ਤਰੱਕੀ ਜਿਹੜੀ ਹੈ ਉਹ ਅਸਮਾਨ ਤੇ ਨਹੀਂ ਹੋਣੀ, ਉਹ ਤਾਂ ਜ਼ਮੀਨ ਤੇ ਹੀ ਹੋਣੀ ਹੈ। ਲੇਕਿਨ ਜੇ ਜ਼ਮੀਨ ਦੇ ਮਸਲੇ ਨੂੰ ਵੇਖੀਏ ਤਾਂ ਸਾਡੀ ਸਰਕਾਰ ਜ਼ਮੀਨ ਦੀ problem ਨੂੰ ਹਲ ਕਰਨ ਵਿਚ ਵੀ ਫ਼ੇਲ ਹੋਈ ਹੈ। Planning Commission ਨੇ ਇਨ੍ਹਾਂ ਨੂੰ ਜਿਹੜਾ land reforms ਕਰਨ ਲਈ directive ਦਿਤਾ ਸੀ ਉਸ ਦੇ ਉਤੇ ਇਨ੍ਹਾਂ ਨੇ ਪੂਰਾ ਅਮਲ ਨਹੀਂ ਕੀਤਾ।

**Mr. Chairman** : No such remarks please.

(*At this stage Sardar Gurbachan Singh Bajwa, a Member of the Panel of Chairmen occupied the Chair*).

ਮੈਂ ਅਰਜ਼ ਕਰ ਰਿਹਾ ਸੀ ਕਿ ਪਲਾਨਿੰਗ ਕਮਿਸ਼ਨ ਦਾ directive ਸੀ ਕਿ land reforms ਕੀਤੀਆਂ ਜਾਣ ਲੇਕਿਨ ਅਜ ਸਾਡੀ ਸਰਕਾਰ ਇਸ ਚੀਜ਼ ਨੂੰ ਖੁਦ ਮੰਨਦੀ ਹੈ ਕਿ ਅਸੀਂ ਇਕ ਇੰਚ ਜ਼ਮੀਨ ਵੀ ਹਰੀਜਨ ਕਿਸਾਨਾਂ ਨੂੰ ਜਾਂ ਦੂਸਰੇ ਬੇਜ਼ਮੀਨੇ ਕਿਸਾਨਾਂ ਨੂੰ ਨਹੀਂ ਦੇ ਸਕੇ। ਜਿਹੜੇ land-lord ਸਨ ਉਨ੍ਹਾਂ ਨੇ ਹੇਰਾਫੇਰੀਆਂ ਕਰਕੇ ਸਾਰੀਆਂ ਜ਼ਮੀਨਾਂ ਆਪਣੇ ਪੁੱਤਾਂ ਧੀਆਂ ਦੇ ਨਾਵਾਂ ਤੇ ਲਗਵਾ ਲਈਆਂ ਹਨ ਔਰ ਕੁਝ ਜ਼ਮੀਨਾਂ ਦੀਆਂ ਗਲਤ ਗਿਰਦਾਵਰੀਆਂ ਕਰਵਾ ਕੇ ਜਿਹੜੇ ਮੁਜ਼ਾਰੇ ਸਨ ਉਨ੍ਹਾਂ ਨੂੰ ਬੇਦਖਲ ਕਰਕੇ ਬਾਹਰ ਕਢ ਦਿਤਾ ਗਿਆ ਹੈ। ਸਰਕਾਰ ਦਾ ਇਹ ਫਰਜ਼ ਸੀ ਕਿ ਕਾਬਲੇ-ਕਾਸ਼ਤ ਬੰਜਰ ਜ਼ਮੀਨਾਂ ਜਿਤਨੀਆਂ ਸਰਕਾਰ ਦੇ ਕੋਲ ਸਨ ਉਨ੍ਹਾਂ ਨੂੰ ਛੇਤੀ ਤੋਂ ਛੇਤੀ ਨੌਤੋੜ ਕਰਕੇ ਬੇਜ਼ਮੀਨੇ ਕਿਸਨਾਂ ਦੇ ਹਵਾਲੇ ਕਰਦੀ ਤਾਕਿ ਉਹ ਆਪਣਾ ਗੁਜ਼ਾਰਾ ਕਰ ਸਕਦੇ ਔਰ ਸਾਡੇ ਮੁਲਕ ਦੀ ਪੈਦਾਵਾਰ ਵਧਾਉਂਦੇ ਲੇਕਿਨ ਸਾਡੀ ਸਰਕਾਰ ਇਸ ਗੱਲ ਵਿਚ ਵੀ ਫੇਲ ਹੋਈ ਹੈ। ਇਨ੍ਹਾਂ ਨੂੰ ਇਸ ਗੱਲ ਦਾ ਵੀ ਤਜਰਬਾ ਨਹੀਂ ਕਿ ਸਾਡੇ ਕੋਲ ਕਾਬਲੇ ਕਾਸ਼ਤ ਨੌਤੋੜ ਕਰਨ ਵਾਲੀ ਕਿਤਨੀ ਜ਼ਮੀਨ ਹੈ। ਅਜ ਜਦੋਂ agriculture ਦੀ demand ਆਈ ਹੈ ਤਾਂ ਨਾਲ ਹੀ ਇਹ ਵੀ ਖ਼ਬਰ ਅਸੀਂ ਸੁਣੀ ਹੈ ਕਿ ਸਰਕਾਰ ਨੇ 20 ਹਜ਼ਾਰ ਟੱਬਰਾਂ ਨੂੰ ਪੰਜ ਪੰਜ ਏਕੜ ਫੀ ਟੱਬਰ ਦੇ ਹਿਸਾਬ ਨਾਲ ਜ਼ਮੀਨ ਦੇਣ ਦੀ ਤਜਵੀਜ਼ ਕਰਨੀ ਹੈ। ਮੈਂ ਇਸ ਦੀ ਤਫਸੀਲ ਵਿਚ ਨਾ ਜਾਂਦਾ ਹੋਇਆ ਸਿਰਫ ਇਤਨਾ ਹੀ ਅਰਜ਼ ਕਰਾਂਗਾ ਕਿ ਇਸ ਮਸਲੇ ਦੇ ਵਿਚ ਸਾਡੀ ਸਰਕਾਰ ਬਿਲਕੁਲ ਫੇਲ ਹੋਈ ਹੈ। ਇਸ ਤੋਂ ਇਲਾਵਾ ਮੈਂ ਅਰਜ਼ ਕਰਾਂਗਾ ਕਿ ਸਾਡੇ ਸੂਬੇ ਦੀ ਪੈਦਾਵਾਰ ਕਿਸ ਤਰ੍ਹਾਂ ਵਧ ਸਕਦੀ ਹੈ। ਪਹਿਲੀ ਚੀਜ਼ ਤਾਂ ਇਹ ਹੈ ਕਿ ਪੈਦਾਵਾਰ ਵਧਾਉਣ ਲਈ ਜ਼ਿਮੀਦਾਰ ਨੂੰ ਚੰਗੀ ਅਤੇ ਸਸਤੇ ਭਾਅ ਤੇ ਖਾਦ ਮਿਲਨੀ ਚਾਹੀਦੀ ਹੈ। ਸਮੁਚੇ ਤੌਰ ਤੇ ਅਗਰ ਮੁਲਕ ਨੂੰ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਮਸਨੂਈ ਖਾਦ ਸਾਡੇ ਮੁਲਕ ਦੀ ਜ਼ਰੂਰਤ ਨੂੰ ਪੂਰਾ ਨਹੀਂ ਕਰਦੀ। ਇਹ 50% ਘਟ ਹੈ। ਬਾਕੀ ਇਹ ਇਤਨੀ ਮਹਿੰਗੀ ਹੈ ਕਿ ਆਮ ਕਿਸਾਨ ਇਸ ਨੂੰ ਖਰੀਦ ਵੀ ਨਹੀਂ ਸਕਦਾ। ਇਸ ਵਾਸਤੇ ਜਦੋਂ ਤਕ ਇਸ ਨੂੰ ਸਸਤੀ ਨਾ ਕੀਤਾ ਜਾਵੇ ਉਦੋਂ ਤਕ ਆਮ ਕਿਸਾਨ ਇਸ

ਨੂੰ ਇਸਤੇਮਾਲ ਨਹੀਂ ਕਰ ਸਕਦਾ । ਦੂਸਰੀ ਗੱਲ ਮੈਂ ਬੀਜਾਂ ਦੇ ਮੁੱਤਲਿਕ ਕਹਿਣਾ ਚਾਹੁੰਦਾ ਹਾਂ । ਹਰ ਮੌਸਮ ਦੇ ਮੁਤਾਬਿਕ ਕਿਸਾਨ ਨੂੰ ਠੀਕ ਵਕਤ ਤੇ ਬੀਜ ਦਿਤਾ ਜਾਵੇ । ਲੇਕਿਨ ਅਸੀਂ ਦੇਖਿਆ ਹੈ ਕਿ ਸਾਡੀ ਸਰਕਾਰ ਇਸ ਕੰਮ ਦੇ ਵਿਚ ਹਮੇਸ਼ਾ ਫ਼ੇਲ ਹੋਈ ਹੈ । ਵੈਸੇ ਦਾਅਵੇ ਤਾਂ ਇਹ ਕੀਤੇ ਜਾਂਦੇ ਹਨ ਕਿ ਅਸੀਂ ਯੂ. ਪੀ. ਔਰ ਹਿਮਾਚਲ ਨੂੰ ਅਨਾਜ ਭੇਜਦੇ ਹਾਂ ਲੇਕਿਨ ਕਿਤਨੇ ਅਫ਼ਸੋਸ ਦੀ ਗਲ ਹੈ, ਆਪਣੇ ਸੂਬੇ ਦੇ ਕਿਸਾਨਾਂ ਨੂੰ ਇਹ ਬੀਜ ਵੀ ਵਕਤ ਸਿਰ ਨਹੀਂ ਦੇ ਸਕਦੇ ਔਰ ਬਾਹਰਲੇ ਸੂਬਿਆਂ ਨੂੰ ਅਨਾਜ ਦਿੰਦੇ ਹਨ । ਸ਼੍ਰੀਮਾਨ ਜੀ, ਏਥੇ ਕੱਤਕ ਦੇ ਵਿਚ ਬਿਜਾਈ ਹੁੰਦੀ ਹੈ ਔਰ ਇਹ ਕਿਸਾਨਾਂ ਨੂੰ ਮੱਘਰ ਦੇ ਵਿਚ ਜਾਕੇ ਬੀਜ ਤਕਸੀਮ ਕਰਦੇ ਹਨ । ਚੇਅਰਮੈਨ ਸਾਹਿਬ, ਪੰਜਾਬੀ ਦੇ ਵਿਚ ਇਹ ਕਹਾਵਤ ਹੈ ਕਿ ਜਦੋਂ ਕਿਸੇ ਦਾ ਪੁਤ ਭੁਖਾ ਬੈਠਾ ਹੋਇਆ ਹੋਵੇ ਤਾਂ ਉਹ ਪਰੋਹਤ ਨੂੰ ਕਿਸ ਤਰ੍ਹਾਂ ਪੂਜ ਸਕਦਾ ਹੈ । ਉਸ ਨੂੰ ਪਹਿਲੇ ਆਪਣੇ ਪੁਤ ਨੂੰ ਰੋਟੀ ਖਵਾਲਣੀ ਚਾਹੀਦੀ ਹੈ । ਲੇਕਿਨ ਸਾਡੀ ਸਰਕਾਰ ਉਲਟੀ ਗਲ ਕਰਦੀ ਹੈ । ਮੈਂ ਚੇਅਰਮੈਨ ਸਾਹਿਬ, ਆਪ ਦੀ ਮਾਰਫ਼ਤ ਇਹ ਅਰਜ਼ ਕਰਾਂਗਾ ਕਿ ਗੌਰਮੈਂਟ ਨੂੰ ਚੰਗੇ ਤੋਂ ਚੰਗਾ ਬੀਜ ਕਿਸਾਨਾਂ ਨੂੰ ਸਸਤੇ ਭਾਅ ਤੇ ਔਰ ਮੌਕੇ ਸਿਰ ਦੇਣਾ ਚਾਹੀਦਾ ਹੈ । ਅਗਲੀ ਗਲ ਇਹ ਹੈ ਕਿ ਸਾਡੀ ਸਰਕਾਰ ਆਬਪਾਸ਼ੀ ਦੀਆਂ ਵਡੀਆਂ ਵਡੀਆਂ ਸਕੀਮਾਂ ਵਲ ਜ਼ਿਆਦਾ ਧਿਆਨ ਦੇ ਰਹੀ ਹੈ । ਮੈਂ ਇਨ੍ਹਾਂ ਦੇ ਖਿਲਾਫ਼ ਨਹੀਂ ਮਗਰ ਮੈਂ ਕਹਿੰਦਾ ਹਾਂ ਕਿ ਛੋਟੀਆਂ irrigation schemes ਵੀ ਚਾਲੂ ਕਰਨੀਆਂ ਚਾਹੀਦੀਆਂ ਹਨ । ਅਜ ਪੰਜਾਬ ਦੇ ਵਿਚ ਬੇਸ਼ੁਮਾਰ ਬਰਾਨੀ ਇਲਾਕੇ ਪਏ ਹੋਏ ਹਨ ਜਿਥੇ ਕਿ irrigation ਦੀ ਬਹੁਤ ਜ਼ਿਆਦਾ ਜ਼ਰੂਰਤ ਹੈ ਮਗਰ ਉਨ੍ਹਾਂ ਨੂੰ ਪਾਣੀ ਨਹੀਂ ਮਿਲਦਾ । ਪੰਜਾਬ ਦੇ ਵਿਚ ਬਹੁਤ ਸਾਰੇ ਇਲਾਕੇ ਐਸੇ ਹਨ ਜਿਥੇ ਕਣਕਾਂ ਪਾਣੀ ਤੋਂ ਬਿਨਾ ਸੁਕ ਰਹੀਆਂ ਹਨ । ਕਿਸਾਨ ਆਸ ਨਾਲ ਮੂੰਹ ਚੁਕ ਕੇ ਦੇਖ ਰਿਹਾ ਹੈ ਕਿ ਬਾਰਿਸ਼ ਆਉਂਦੀ ਹੈ ਜਾਂ ਨਹੀਂ । ਸਾਡੀ ਸਰਕਾਰ ਨੂੰ ਉਨ੍ਹਾਂ ਦਾ ਕੋਈ ਖਿਆਲ ਨਹੀਂ ਹੈ । ਸਰਦਾਰ ਪਰਤਾਪ ਸਿੰਘ ਹੋਰੀਂ ਆਪਣਾ ਨਾਮ ਪੈਦਾ ਕਰਨ ਲਈ ਇਹ ਦਸਦੇ ਹਨ ਕਿ ਅਸੀਂ ਵਡੀਆਂ ਵਡੀਆਂ ਸਕੀਮਾਂ ਤਿਆਰ ਕਰ ਰਹੇ ਹਾਂ । ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਤੁਸੀਂ ਛੋਟੀਆਂ ਸਕੀਮਾਂ ਵੀ ਚਾਲੂ ਕਰੋ ਤਾਕਿ ਕਿਸਾਨਾਂ ਦਾ ਜ਼ਿਆਦਾ ਤੋਂ ਜ਼ਿਆਦਾ ਫ਼ਾਇਦਾ ਹੋ ਸਕੇ । ਇਸ ਤੋਂ ਅਗੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਕਿਸਾਨ ਦੀ ਫ਼ਸਲ ਨੂੰ ਕੋਈ ਬੀਮਾਰੀ ਹੋ ਜਾਂਦੀ ਹੈ ਤਾਂ ਇਨ੍ਹਾਂ ਦੇ ਜਿਹੜੇ Agriculture ਇੰਸਪੈਕਟਰ ਹਨ ਉਹ ਇਹ ਨਹੀਂ ਦਸ ਸਕਦੇ ਕਿ ਇਹ ਕੀ ਬੀਮਾਰੀ ਹੈ ਔਰ ਇਸ ਦਾ ਕੀ ਇਲਾਜ ਹੋਣਾ ਚਾਹੀਦਾ ਹੈ । ਇਹ ਮਹਿਕਮਾ ਸਰਦਾਰ ਗੁਰਬੰਤਾ ਸਿੰਘ ਹੋਰਾਂ ਦੇ ਕੋਲ ਹੈ । ਇਨ੍ਹਾਂ ਨੇ ਜਿਹੜੇ ਮੁਲਾਜ਼ਮ ਰਖੇ ਹੋਏ ਹਨ ਉਨ੍ਹਾਂ ਨੂੰ ਇਹ ਨਹੀਂ ਪਤਾ ਹੁੰਦਾ ਕਿ ਫ਼ਸਲ ਨੂੰ ਕੀ ਬੀਮਾਰੀ ਹੋ ਗਈ ਹੈ । ਜਿਥੋਂ ਤਕ Community Development ਦੇ ਮਹਿਕਮੇ ਦਾ ਤਅੱਲੁਕ ਹੈ ਇਹ ਕਦੇ ਕਿਸੇ ਗਰੀਬ ਅਤੇ ਦਰਮਿਆਨੇ ਦਰਜੇ ਦੇ ਕਿਸਾਨ ਨੂੰ ਮਦਦ ਨਹੀਂ ਦਿੰਦਾ ਬਲਕਿ ਇਹ ਜਿਹੜੇ ਵਡੇ ਵਡੇ ਜ਼ਿਮੀਂਦਾਰ ਹਨ ਉਨ੍ਹਾਂ ਦੀ ਮਦਦ ਕਰਦਾ ਹੈ । ਫੇਰ ਸ਼੍ਰੀਮਾਨ ਜੀ, ਜਦੋਂ 31 ਮਾਰਚ ਦੀ ਤਾਰੀਖ ਨੇੜੇ ਆ ਜਾਂਦੀ ਹੈ ਤਾਂ ਉਸ ਵੇਲੇ ਜ਼ਿਮੀਦਾਰਾਂ ਨੂੰ ਖੂਹ ਲਾਉਣ ਲਈ ਪੈਸੇ ਦਿੰਦੇ ਹਨ ਤਾਕਿ ਰਕਮਾਂ lapse ਨਾ ਹੋ ਜਾਣ । ਮਗਰ 31 ਮਾਰਚ ਨੂੰ ਵੀ ਇਹ ਉਨ੍ਹਾਂ ਨੂੰ ਹੀ ਪੈਸੇ ਦਿੰਦੇ ਹਨ ਜਿਹੜੇ ਇਨ੍ਹਾਂ ਦੇ ਚਹੇਤੇ ਹਨ ਜਾਂ ਇਨ੍ਹਾਂ ਦੀ ਮਦਦ ਕਰਨ ਵਾਲੇ ਹੁੰਦੇ ਹਨ । ਜਿਹੜੇ ਇਹ ਪੈਸੇ ਦਿੰਦੇ ਹਨ ਉਨ੍ਹਾਂ ਦੇ ਨਾਲ ਉਹ ਲੋਕ ਖੂਹ ਨਹੀਂ ਲਾਉਂਦੇ ਬਲਕਿ ਦਖਾਵੇ ਦੇ ਤੌਰ ਤੇ ਪੰਜ ਚਾਰ ਫੁਟ ਦਾ ਟੋਆ ਪੁਟ ਕੇ ਛਡ

[ਪੰਡਿਤ ਰਾਮ ਕਿਸ਼ਨ ਭੜੋਲੀਆਂ]

ਦਿੰਦੇ ਹਨ ਔਰ ਪੈਸੇ ਖਾ ਜਾਂਦੇ ਹਨ । ਇਹ ਜਿਹੜੀ ਹਕੂਮਤ ਦੀ policy ਹੈ ਇਹ ਬਹੁਤ ਖਰਾਬ ਹੈ । ਖੈਰ, ਮੈਂ ਇਸ ਗਲ ਨੂੰ ਹੋਰ ਜ਼ਿਆਦਾ ਲੰਮਾ ਨਾ ਕਰਦਾ ਹੋਇਆ ਇਕ ਵਾਰ ਫੇਰ ਕਹਿੰਦਾ ਹਾਂ ਕਿ ਫਸਲਾਂ ਨੂੰ ਬੀਮਾਰੀਆਂ ਤੋਂ ਬਚਾਉਣ ਲਈ ਗੌਰਮੈਂਟ ਨੂੰ ਚੰਗਾ ਇੰਤਜ਼ਾਮ ਕਰਨਾ ਚਾਹੀਦਾ ਹੈ । ਇਸ ਵਕਤ ਹਾਲਤ ਇਹ ਹੈ ਕਿ ਜੇ ਕਿਸੇ ਦੀ ਫ਼ਸਲ ਨੂੰ ਕੋਈ ਬੀਮਾਰੀ ਹੋ ਜਾਵੇ ਔਰ ਉਹ ਇਨ੍ਹਾਂ ਦੇ ਜ਼ਰਾਇਤ ਦੇ ਇੰਸਪੈਕਟਰ ਨੂੰ ਪੁਛੇ ਤਾਂ ਉਹ ਕਹਿ ਦਿੰਦਾ ਹੈ ਕਿ ਇਸ ਬੀਮਾਰੀ ਦਾ ਅਜੇ ਤਕ ਪਤਾ ਨਹੀਂ ਲਗਾ ਇਸ ਦੇ ਬਾਰੇ ਮਹਿਕਮੇ ਦੇ ਵਿਚ research ਕੀਤੀ ਜਾ ਰਹੀ ਹੈ । ਮੈਂ ਹੈਰਾਨ ਹਾਂ ਕਿ ਇਹ ਅਜੇ ਤਕ ਫਸਲਾਂ ਦੀ ਕਿਸੇ ਬੀਮਾਰੀ ਦੀ research ਹੀ ਨਹੀਂ ਕਰ ਸਕੇ । ਇਸ ਤੋਂ ਇਲਾਵਾ ਪਸ਼ੂਆਂ ਦੀ ਬੜੀ ਭਾਰੀ problem ਹੈ । ਬਾਕੀ ਕਈ ਐਸੇ ਇਲਾਕੇ ਹਨ ਜਿਥੇ ਜੰਗਲੀ ਜਾਨਵਰ ਵੀ ਬਹੁਤ ਨੁਕਸਾਨ ਕਰਦੇ ਹਨ । ਲੋਕ ਵਿਚਾਰੇ ਫਸਲ ਬੀਜਦੇ ਹਨ ਔਰ ਅਵਾਰਾ ਪਸ਼ੂ ਇਕ ਰਾਤ ਵਿਚ ਹੀ ਆ ਕੇ ਤਬਾਹ ਕਰ ਜਾਂਦੇ ਹਨ । ਮੈਂ ਤਜਵੀਜ਼ ਕਰਦਾ ਹਾਂ ਕਿ ਵਸੀਹ ਪੈਮਾਨੇ ਤੇ ਅਵਾਰਾ ਪਸ਼ੂਆਂ ਨੂੰ ਫੜਨ ਦਾ ਇੰਤਜ਼ਾਮ ਕੀਤਾ ਜਾਵੇ ਔਰ ਉਨ੍ਹਾਂ ਨੂੰ ਹਿਸਾਰ ਜਾਂ ਕਿਸੇ ਹੋਰ ਥਾਂ ਭੇਜਿਆ ਜਾਵੇ ਤਾਂ ਕਿ ਕਿਸਾਨਾਂ ਦੀਆਂ ਫਸਲਾਂ ਤਬਾਹ ਹੋਣ ਤੋਂ ਬਚ ਜਾਣ । ਅਗਲੀ ਗੱਲ ਜੰਗਲੀ ਜਾਨਵਰਾਂ ਦੇ ਬਾਰੇ ਹੈ । ਮੇਰੀ ਅਰਜ਼ ਹੈ ਕਿ ਪਹਾੜੀ ਤੇ ਨੀਮ ਪਹਾੜੀ ਇਲਾਕਿਆਂ ਵਿਚ ਜੰਗਲੀ ਜਾਨਵਰ ਫਸਲਾਂ ਦਾ ਬਹੁਤ ਨੁਕਸਾਨ ਕਰ ਰਹੇ ਹਨ ਅਤੇ ਲੋਕ ਸਾਰੀ ਸਾਰੀ ਰਾਤ ਹੋਕੇ ਦਿੰਦੇ ਰਹਿੰਦੇ ਹਨ ਲੇਕਿਨ ਬਾਵਜੂਦ ਲੋਕਾਂ ਦੀ ਮੰਗ ਦੇ ਇਹ ਸਾਡੀ ਸਰਕਾਰ ਕਿਸਾਨਾਂ ਨੂੰ ਜੰਗਲੀ ਜਾਨਵਰਾਂ ਤੋਂ ਆਪਣੀਆਂ ਫਸਲਾਂ ਦੀ ਹਿਫਾਜ਼ਤ ਕਰਨ ਲਈ ਤੋੜੇਦਾਰ ਬੰਦੂਕਾਂ ਵੀ ਨਹੀਂ ਦਿੰਦੀ ਹੈ । ਵਜ਼ੀਰ ਸਾਹਿਬ ਲੈਕਚਰ ਤਾਂ ਬਹੁਤ ਕਰਦੇ ਹਨ ਕਿ ਅਸੀਂ ਕਿਸਾਨਾਂ ਦੀ ਹਰ ਮੰਗ ਨੂੰ ਪੂਰੀ ਕਰ ਰਹੇ ਹਾਂ ਲੇਕਿਨ ਹਾਲ ਇਹ ਹੈ ਕਿ ਇਕ ਬੰਦੂਕ ਹਾਸਲ ਕਰਨ ਲਈ ਦੋ ਦੋ ਸਾਲ ਤਕ ਲੋਕ ਫਿਰਦੇ ਰਹਿੰਦੇ ਹਨ । ਫੇਰ ਜੇ ਐਨੀਆਂ ਔਕੜਾਂ ਤੋਂ ਬਾਅਦ ਕਿਸਾਨ ਫਸਲ ਤਿਆਰ ਕਰ ਵੀ ਲੈਂਦਾ ਹੈ ਤਾਂ ਫੇਰ ਅਗੇ P. W. D. ਦਾ ਮਹਿਕਮਾ ਹੈ ਜੋ ਕਿਸਾਨਾਂ ਲਈ ਕੋਈ ਸੜਕਾਂ ਦਾ ਇੰਤਜ਼ਾਮ ਨਹੀਂ ਕਰਦਾ ਤਾਕਿ ਕਿਸਾਨ ਆਪਣੀ ਫਸਲ ਨੂੰ ਲੈ ਜਾ ਕੇ ਵੇਚ ਲਵੇ । ਜੇਕਰ ਕਿਸਾਨ ਕਿਸੇ ਤਰ੍ਹਾਂ ਮੰਡੀ ਵਿਚ ਪਹੁੰਚ ਵੀ ਜਾਵੇ ਤਾਂ ਉਥੇ ਉਸ ਨੂੰ ਲੁਟਣ ਲਈ ਮੰਡੀ ਵਾਲੇ ਬੈਠੇ ਹੋਏ ਹਨ । ਮੰਡੀ ਵਿਚ ਉਸ ਦੀ ਬਹੁਤ exploitation ਹੁੰਦੀ ਹੈ । ਇਥੇ ਮੇਰੇ ਕੁਝ ਵੀਰਾਂ ਨੇ, ਜਿਵੇਂ ਕਿ ਰਾਠੀ ਸਾਹਿਬ ਹਨ, ਨੇ ਕਿਹਾ ਹੈ ਕਿ food grains ਵਿਚ state trading ਨਹੀਂ ਹੋਣੀ ਚਾਹੀਦੀ । ਇਹ ਗੱਲ ਕਹਿਣ ਤੋਂ ਉਨ੍ਹਾਂ ਦਾ ਮਤਲਬ ਇਹ ਹੈ ਕਿ ਕਿਸਾਨ ਉਸੇ ਤਰ੍ਹਾਂ ਮੰਡੀਆਂ ਵਿਚ ਲੁਟਿਆ ਜਾਵੇ ਅਤੇ ਉਸ ਨੂੰ ਆਪਣੀ ਮਿਹਨਤ ਨਾਲ ਕਮਾਈ ਹੋਈ ਪੈਦਾਵਾਰ ਦਾ ਠੀਕ ਮੁੱਲ ਨਾ ਮਿਲ ਜਾਵੇ (ਘੰਟੀ) ਮੈਂ, ਜਨਾਬ, ਆਖਰ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਨੂੰ ਮੰਡੀਆਂ ਦੀ ਲੁੱਟ ਤੋਂ ਬਚਾਇਆ ਜਾਵੇ ਅਤੇ ਉਸ ਨੂੰ ਉਸ ਦੀ ਪੈਦਾਵਾਰ ਦਾ ਸਹੀ ਮੁਲ ਦਿਲਾਉਣ ਦਾ ਜਤਨ ਕੀਤਾ ਜਾਵੇ । ਜੋ suggessions ਮੈਂ ਦਿਤੀਆਂ ਹਨ ਜੇਕਰ ਇਨ੍ਹਾਂ ਵਲ ਧਿਆਨ ਨਾ ਦਿਤਾ ਗਿਆ ਤਾਂ ਜ਼ਰਾਇਤ ਦੀ ਕੋਈ ਤਰੱਕੀ ਨਹੀਂ ਹੋ ਸਕੇਗੀ । ਇਥੇ ਮੁਸ਼ਕਿਲ ਇਹ ਹੈ ਕਿ ਜ਼ਰਾਇਤ ਦਾ ਮਹਿਕਮਾ ਕਿਸੇ ਦੇ ਪਾਸ ਹੈ, Community Development ਦਾ ਮਹਿਕਮਾ ਕਿਸੇ ਹੋਰ ਪਾਸ ਹੈ ਅਤੇ

Co-operative ਦਾ ਮਹਿਕਮਾ ਕਿਸੇ ਹੋਰ ਦੇ ਪਾਸ ਹੈ । ਉਨ੍ਹਾਂ ਨੇ ਰਾੜੇਵਾਲਾ ਸਾਹਿਬ ਦੇ ਹੱਥ ਪੈਰ ਬੰਨ੍ਹ ਕੇ ਉਨ੍ਹਾਂ ਨੂੰ ਕਹਿ ਦਿਤਾ ਹੈ ਕਿ ਜਾਉ ਜ਼ਰਾਇਤ ਦੇ ਮੈਦਾਨ ਵਿਚ ਲੜੋ ਇਸ ਤਰ੍ਹਾਂ ਸਾਡਾ ਸੂਬਾ ਤਰੱਕੀ ਨਹੀਂ ਕਰ ਸਕਦਾ ਇਹ ਸਾਰੇ ਮਹਿਕਮੇ ਇਕ ਵਜ਼ੀਰ ਦੇ ਪਾਸ ਹੋਣੇ ਚਾਹੀਦੇ ਹਨ ।

(*At this stage some Members rose to speak.*)

**Mr. Chairman** (Addressing the Minister for **Agriculture and Forests**) : Can't you curtail your time ?

**Minister for Agriculture and Forests :** Sir, I may submit that I have been listening to the speeches very carefully. I have also taken down notes. I think most of the things are being repeated. Every Member rises in his seat and starts repeating the same story. I would have welcomed new and constructive suggestions. Some of the hon. Members have given constructive suggestions. I think there is no use in extending the time of the sitting of the House for repeating the same things over and over again.

(*Interruptions*)

**Voices :** The time of the sitting may be extended.

**Mr. Chairman :** Unless the House gives its consent, I cannot do it.

(*Interruptions*)

(*At this Stage Mr Deputy Speaker occupied the Chair.*)

**चौधरी सिरी चन्द** (बहादुर गढ़) : साहबे सदर, ज़बानी तौर पर तो हमारा Planning Commission क्या, देहली वाले और गांव वाले सब कहते हैं कि हिन्दुस्तान काश्तकारों का मुल्क है और 85 फीसदी लोग काश्तकारी पर ज़िन्दा हैं लेकिन जिस तरीके से अमल होता है वह एक अजीब तरीका है ।

अभी मुझ से पहले एक लायक दोस्त ने land reforms का ज़िक्र किया । उन्होंने कहा कि पंजाब में land reforms नहीं हुए और अगर हुए हैं तो न के बराबर हैं । उन की land reforms की definition यह नहीं है कि लोगों को ज़मीन दी जाये या पैदावार बढ़ाई जाये । उन की definition यह है कि ज़्यादा से ज्यादा ज़मीन कैसे खराब की जा सकती है और किस तरह से लोगों में एक दूसरे के खिलाफ फसाद खड़ा किया जा सकता है । एक तरफ ज़मींदारों में प्रचार किया जाता है कि तुम्हारी ज़मीनें छीन ली जाएंगी और छीन कर हरिजनों को दी जायंगी और दूसरी तरफ हरिजनों में यह प्रचार किया जाता है कि तुम यह कहो कि ज़मीन हमें मिले । मेरे लायक दोस्त का एतराज़ यह है कि लोगों ने ज़मीन बेच दी या अपने लड़कों या भाइयों के नाम लगा दी । मेरे दोस्त का असूल यह है कि किसी आदमी के पास बहुत लम्बी चौड़ी जायदाद न हो उन की पार्टी का यह असूल नहीं कि ज़मीन हरिजनों को मिलती है या जाट community को । अगर एक आदमी के पास 100 एकड़ ज़मीन है और वह उस में से कुछ ज़मीन अपने भाईबन्धु या रिश्तेदार को दे देता है तो उस में कम्युनिस्टपार्टी को क्या एतराज़ है । लेकिन यहां पार्टी के असूल

[चौधरी सिरी चन्द]

का सवाल नहीं यहां तो जिद् है कि class war कैसे होती है या एक दूसरे से लड़ाते कैसे हैं वरना उनके असूल के मुताबिक अगर बड़े बड़े जमींदारों की जगह छोटे छोटे काश्तकारों के पास ज़मीन चली जाये तो बताएं कि उन की पार्टी के असूल के मुताबिक कहां से गलत बात है । इस में क्या गजब हो गया अगर ज़मीन उस से छीन लें और उस के पास बाकी ज़मीन 30 standard एकड़ से कम हो तो इस से आप का मतलब पूरा हो गया । अगर एक आदमी के पास दस गज़ कपड़ा है तो उस से कुरता भी बन सकता है और पाजामा भी लेकिन अगर कैंची लगा कर कतरन कर दी जाय तो कैसे ये कपड़े बन सकते हैं । अगर ज़मीन का compact रक्बा हो तो पैदावार की तरक्की की जा सकती है लेकिन अब ज़मीन कुछ आबादी के लिये cut गई, कुछ फिरनी के लिये, कुछ घरों के लिये, कुछ नहर के लिये, कुछ पंचायतों की utilization के लिये, कुछ सड़कों और स्कूलों के लिये, फिर कुछ शामलात देह के लिये छुड़वा ली— इस तरह से ज़मीन की कतरन के बाद भी हमारी गवर्नमैण्ट इन्तज़ार कर रही है कि अनाज मिलेगा । एक तरफ, मैं सच बताता हूँ गवर्नमैण्ट के प्रचार से आदमी confused हैं—अभी ढोल बजाते हैं कि यह द्रख्त काट दो और यहां खेती बाड़ी करो, फिर कहते हैं कि द्रख्त लगाओ, इस के बाद कहते हैं कि 30 एकड़ से ज्यादा ज़मीन न रखो, फिर कहते हैं ट्रैक्टर खरीदो । जाटों को कहते हैं, चमार तुम्हारी ज़मीनें मांगते हैं और चमारों से अलग तौर पर हमदर्दी ज़ाहिर करते हैं । मैं सरकार से कहूँगा कि लड़ाने का कोई और बहाना तलाश करो—इन गरीबों को क्यों लड़ा रहे हो । जहां तक पंजाब में land reforms का सवाल है मैं वसूक के साथ कह सकता हूँ कि कोई सूबा ऐसा नहीं जो पंजाब का मुकाबला कर सकता हो मगर यहां कहा जाता है कि अनाज की पैदावार इसलिये नहीं बढ़ी क्योंकि consolidation नहीं हुई । यहां तो न consolidation से कोई वास्ता है और न land reforms से कोई ताल्लुक । यहां तो वह लोग हैं जो गांव में जा कर propaganda करते हैं कि अनाज ज्यादा पैदा करो लेकिन बदकिस्मती यह है कि उन्हें खुद पता नहीं होता कि गेहूँ का पौदा कैसा होता है । डिप्टी स्पीकर साहिब, time बहुत थोड़ा है इसलिये मैं अपने इलाके की निस्बत दो चार बातें वज़ीर साहिब को बताना चाहता हूँ । आज हम देखते हैं कि Russia, England और America में खेती बाड़ी के expert मौजूद हैं लेकिन बदकिस्मती से यह चीज़ यहां नदारद है । अमरीका का expert बताता है कि वहां 50 मन फी एकड़ गंदम पैदा होती है, दूसरा कहता है 42 मन चावल जापान में पैदा होते हैं । Russia के expert लम्बे चौड़े दावे करते हैं कि वहां तो गेहूँ आसमान से गिरता है । मैं कहता हूँ कि क्या हिन्दुस्तान का भी कोई expert है जो बताये कि गेहूँ की पैदावार यहां कैसे बढ़ सकती है । सिर्फ प्रचारों के ज़रिये गेहूँ पैदा नहीं होता यह तो ज़मीन से पैदा होता है । डिप्टी स्पीकर साहिब, गवर्नमैण्ट ने हर गांव में पंचायत के नाम से 30 एकड़ ज़मीन ली है । अब Demonstration Farms बना कर जो गवर्नमैण्ट के अफसर England और America से

training हासिल कर के आये हैं वे दिखाएं कि हिन्दुस्तान की ज़मीन में इतना अनाज पैदा हो सकता है तो फिर हिन्दुस्तान का किसान और ज़मींदार उस से ज्यादा पैदा कर के न दे तो फिर हिन्दुस्तान के ज़मींदार को नालायक और बेवकूफ कह सकते हैं। सिर्फ कागज़ी स्कीमें बना कर इस सूबे की भलाई नहीं की जा सकती। न किसी ने America की ज़मीन देखी और न वहां की आबो हवा, न यह देखा कि जापान की कैसी ज़मीन है और कैसी आबो हवा है हिन्दुस्तान में जो ज़मीनें ज़मींदारों से छीन कर पंचायतों को दी हैं उन से Demostration Farms बना कर पूछें तो सही कि इतना गेंहूँ पैदा हो सकता है। लेकिन यहां तो Demonstration Farms बना कर किसानों का दीवाला निकाला जाता है—यहां ज्यादा खर्च और पैदावार कम होती है। इन हालात में मैं अपनी सरकार से पूछता हूँ कि क्या प्रचार करते हो? हम तो चाहते हैं कि जो ज़मीनें हम ने दी हैं उन में कुछ तो पैदा कर के दिखाओ। वह ज़मीनें बिल्कुल बेकार पड़ी हैं। वहां कुछ पैदा नहीं किया जाता। इसलिए मैं गवर्नमैण्ट से दरखास्त करूँगा कि जो ज़मीनें पंचायतों को दी गई हैं वहां Demonstration Farms बनाइये यह मेरा पहला suggestion है।

फिर डिप्टी स्पीकर साहिब, मैं अर्ज़ करूँगा कि Agriculture, Water-logging और Irrigation का महकमा एक होना चाहिये। अगर यह न किया गया तो आप देखेंगे कि चार साल के बाद पंजाब में Agriculture का Minister नहीं होगा बल्कि water-logging का होगा। water-logging की menace इस रफ्तार से बढ़ रही है कि खेती बाड़ी के लिए ज़मीन नहीं रहेगी। Expert की रिपोर्ट ली जाती है लेकिन वह अलमारियों में बंद कर के रख दी जाती है। Expert ने रिपोर्ट की है कि अभी तीन चार ज़िलों में water-logging का बंदोबस्त नहीं किया गया। मैं जानता हूँ कि स्कीमें तैयार की जा रही हैं और Third Five Year Plan में water-logging को दूर करने के लिये रुपया खर्च किया जायेगा लेकिन वह रुपया engineers चाट जाएंगे। सरकार आये दिन कहती है कि anti-waterlogging measurs के लिये इतना खर्च किया गया है लेकिन वह यह तो बतायें कि कितने एकड़ ज़मीन में water-logging बंद हुई है। अगर मिनिस्टर साहिब मेरे साथ चलें तो मैं उन्हें बताऊं कि एक तिहाई रोहतक का ज़िला water-logging के नीचे आ गया है। गवर्नमैण्ट बताये कि एक साल में कितनी water-logging खत्म की है। पानी से water-logging होती है लेकिन अगर कहा जाए कि मोरी बंद कर दें तो इन के engineers नहीं मानते। मैं गवर्नमैण्ट को चेतावनी देता हूँ कि अगर water-logging को न रोका गया तो पंजाब की सारी ज़मीन अहिस्ता आहिस्ता सेम-ज़दा हो जायेगी। यह ढोल बजाने से कुछ नहीं बनेगा कि हम ने फलां सड़क बना दी इतने कालेज खोल दिये। अगर सड़कों की तामीर न हुई या पांच दस कालेज कम खुल गये तो पंजाब मरेगा नहीं लेकिन पंजाब मर जाएगा अगर water-logging को बंद न किया गया। हमारी गवर्नमैण्ट ने act पास कर दिया कि labour लेंगे क्योंकि water-logging बंद करनी है

[चौधरी सिरी चन्द]

लेकिन होता कुछ भी नहीं । जब कोई drain खोदने लगते हैं तो Government of India का हुक्म आ जाता है कि पंजाब का पानी देहली में दाखिल नहीं होगा । यह अजीब छोकरों और बच्चों जैसी बातें हैं कि पंजाब का पानी देहली में नहीं आयेगा ! अगर हम सब खड़े हो जाएं और कहें कि करनाल का पानी रोहतक में नहीं आने देंगे तो फिर क्या position होगी । एक तरफ तो हमारी सरकार कहती है कि सारा हिन्दुस्तान एक है और दूसरी तरफ छोटी छोटी बातों पर भी झगड़ा उठ खड़ा होता है कि पानी नहीं आने देंगे जब Central Government का हुक्म हमें मानना पड़ता है तो क्या वजह है कि हमारी दिक्कतों को दूर करने में वह हमारे हम ख्याल न हों । मैं सच बताता हूँ कि रोहतक ज़िला जो पिछड़ा पड़ा था आज मरा पड़ा है । आज भी वहां पानी खड़ा है लेकिन मुसीबत है कि कोई इंतज़ाम नहीं किया जा रहा । यहां हाल यह है कि स्कीमें बनती रहेंगी, drafts बनते रहेंगे, engineers जाते रहेंगे लेकिन परनाला वहां का वहां ही रहेगा । अगले साल यह हालत होगी कि आज की निस्बत 10 लाख एकड़ ज्यादा ज़मीन में water-logging होगी । मैं तो यह कहूँगा कि इन सभी स्कूलों को, सभी कालेजों को एक साल के लिए बन्द कर दो । बाकी के सारे development के काम बन्द कर दो और इस water-logging के मसले को हाथ में लो जिस की वजह से हर साल एक अरब रुपए से भी ज्यादा नुक्सान अपने पंजाब का हो रहा है । मैं पूछता हूँ कि स्कूलों में क्या डूब मरोगे अगर अगर अनाज खाने को न मिलेगा ? अगर अनाज खाने को न मिला तो पढ़ कर क्या करेंगे पंजाब सारी दुनियां का मुकाबिला कर सकता है अगर हमारी ज़मीन पर water-logging न हो । अगर आप यही दूर नहीं कर सकते तो क्या करोगे ? मैं अर्ज़ करूँगा कि पिछले आदादोशुमार के मुताबिक आप की State की population डेढ़ करोड़ थी और अब बढ़कर दो करोड़ से भी ऊपर हो गई है । बच्चे ज्यादा पैदा हो रहे हैं अनाज की पैदावार कम हो रही है । जो कहते हैं कि पंजाब की अनाज की production बढ़ रही है, मैं कहता हूँ कि वह झूट बोलते हैं, बहकाते हैं । जब water-logging की वजह से ज़मीन घट रही है तो यह सुनकर ताज्जुब होता है कि पैदावार बढ़ रही है । यह हिसाब किताब वज़ीर साहिबान को ही आता होगा, हमको तो नहीं आता । मेरे पास 100 एकड़ ज़मीन हो, उसमें से 40 एकड़ खराब हो जाए और फिर भी मैं कहता फिरूं कि साहिब, मेरी ज़मीन की पैदावार बढ़ रही है तो क्या कोई इस को मानने को तैयार होगा । आंकड़े तो यूं ही लिख दिए जाते हैं । मुझे पता है कि एक अफसर माल एक पटवारी से मिला । उसने उससे पूछा कि तुमने कितने दरख्त लगाए हैं । पटवारी ने जवाब दिया कि एक सौ । अफसर माल कहने लगा, 'ऐ नालायक ! सौ थोड़े हैं, इसके हज़ार कर दे ! पटवारी ने कलम फेरी और हज़ार कर दिए । जितने चाहें, लिख दें क्या कोई देखने जा रहा है ? इन्होंने कह दिया कि इतनी कपास हो गई । मैं पूछता हूँ कि क्या किसी ने नाप रखी है कि इतनी कपास हो गई ? यह तो पटवारी की मर्ज़ी है । चाहे तो सौ मन लिख दे, चाहे तो हज़ार मन लिख दे और चाहे तो

उसी को पाँच हज़ार कर दे । आप इन आंकड़ों में न जाकर असलियत को देखें । आप मेरे साथ सोनीपत चले जाएं । वहां पर सब से ज्यादा production होती है । मैं bet करता हूँ कि वहां पर आप किन्हीं दो गांवों को छांट लें और पता कर लें और अगर वहां पर सन् 1947 से कम पैदावार हुई हो तो मैं सच्चा नहीं तो आप । आखिर इसकी वजह क्या है ? वह यह है पहले owner ship तो बेशक uneconomic होती थी लेकिन cultivation economic हुआ करती थी । हर एक आदमी सौ सौ बीघे ज़मीन काश्त करता था चाहे किसी के पास हज़ार बीघे ज़मीन होती थी चाहे 10 बीघे वह बाकी से ज्यादा ज़मीन काश्त करता था । अपने पास ज़मीन कम होती थी तो दूसरों से लेकर वाही करता था । मुज़ारों को कोई तकलीफ नहीं थी । लेकिन मेरे लायक दोस्तों के प्रचार ने यह कर दिया है कि आज जिसके पास दो सौ बीघे ज़मीन है वह किसी दूसरे को नहीं देता जिसके पांच बीघे हैं । मुज़ारे बेरोज़गार बैठे हैं उनको कोई पूछता नहीं । यही वजह है कि आज पंजाब की cultivation uneconomic हो गई है । लोग डरते हैं कि ज़मीन छीन ली जाएगी । मुज़ारों को नहीं देते । क्या आप ने इस तरह से मुज़ारों का भला किया है ? बात सारी यह है कि जिसका ज़ोर चलता है वह वैसा कर लेता है । क्या किसी ने असलियत को जानने का फिक्र किया है ? नहीं, जो आता है यही कहता है कि मुझे मिनिस्टर बना दो । यह पता नहीं कि गेंहूँ की क्या पहजान हैं, चने की क्या पहचान है । जहां तक सरदार साहिब का ताल्लुक है वह तो जानते हैं कि cultivation कैसे होती है । उन को इल्म है । लेकिन वह मेरे यहां पर लैक्चर करने से भी नहीं बढ़ने वाली । दर असल आप गांव में जाएं । वहां जाकर उन लोगों की तकालीफ को जानने की कोशिश करें । उन से पूछें कि किस को क्या ज़रूरत है । वहीं आप को पता लग सकेगा कि किस को अच्छे बीज की ज़रूरत है, किस के पास हल नहीं है, किस के पास बैल नहीं हैं । कहां water-logging हैं, उसको कैसे दूर करना है, कहां से कैसे पानी बाहर निकालना है । इन सब बातों में किसान की मदद करोगे और water-logging को फौरी तौर पर हाथ में लोगे तो पैदावार बढ़ेगी भी । देहली में बैठकर नक्शे बनाने से पैदावार कभी नहीं बढ़ सकती ।

**राजकुमारी सुमित्रा देवी** (रिवाड़ी) : डिप्टी स्पीकर साहिब, Agriculture पर बहस चल रही है । उस पर मैं भी अपने विचार रखने के लिए प्रस्तुत हुई हुं हमारा देश कृषि प्रधान देश है और इस की आवश्यकताओं की पूर्ति करने के लिए हमारी गवर्नमैण्ट ने इतना बड़ा महकमा खोलकर सब कुछ करने की योजना बनाई है । Loans के द्वारा, अच्छे बीजों के द्वारा, अच्छे अच्छे औज़ारों के द्वारा इस मदद को हमारे किसान भाइयों तक पहुँचाने के लिए पंजाब गवर्नमैण्ट ने जो प्रयत्न किए हैं वह सराहनीय हैं । लेकिन मैं महसूस करती हूँ कि यह जो कुछ भी किया जा रहा है वह किसान के घर तक नहीं पहुँच सका । यही कारण है कि जितना लाभ वह उठाना चाहते थे और जितना लाभ गवर्नमैण्ट उन को पहुँचाना चाहती थी वह उससे महरूम रहे हैं । यदि यह चीजें हमारे किसान भाइयों के घरों तक पहुँच जाती तो जितना लाभ

[राजकुमारी सुमित्रा देवी ]

हुआ अब हमारी सरकार की तरफ से दिखाया जा रहा है उस से कहीं चार गुना ज्यादा लाभ सामने आता । इस से हमारे किसान भाइयों की हालत भी अब से बहुत कुछ बेहतर होती । इतना ही नहीं बल्कि इतना अनाज पैदा होता कि वह दूसरे प्रान्तों को भेजा जा सकता और दूसरे मुल्कों से हमें अनाज मंगवाने की ज़रूरत ही न रहती जो कि अब हम मंगवा रहे हैं । मुझे बड़ा दुःख हुआ जब पिछले ही महीने हमारे गांव की पंचायत हो रही थी जिसमें यह प्रश्न रखा गया था कि जो योजनाएं सरकार हमारे लिए बना रही है उन से लाभ उठाना चाहिए तो हमारे एक पंच भाई ने कहा कि यह ठीक है कि हमें इन सभी योजनाओं और सुविधाओं से लाभ उठाना चाहिए लेकिन हमें दुःख है कि जो बीज हमारे पास भेजे जाते हैं वह अच्छे नहीं होते । उस से तो कहीं अच्छा हमारा अपना बीज होता है और अच्छी खेती कर सकता है । मुझे बहुत संकोच हुआ यह बात सुनकर और लज्जा भी आई लेकिन वह बात बहुत कुछ सच्चाई रखती थी, उसमें वज़न था इसलिए मैं मौन ही रह गई । फिर भी यह आवश्यक है कि इन बातों की तरफ ध्यान दिया जाए और उन की शिकायतों को दूर किया जाए और यह देखा जाए कि उन को गवर्नमैण्ट के प्रति अविश्वास न हो क्योंकि अविश्वास होने से वह इन चीज़ों से लाभ उठाने से वंचित रह जाएंगे । आप जानते हैं कि हमारा भारतवर्ष का किसान रूढ़िवादी है । रूढ़िवादी होने के नाते वह नई योजनाओं और नई बातों को अपनाने में बहुत कुछ संकोच करता है । इस संकोच का कारण यह है कि उस को वहां पर ऐसे साधन नहीं मिल पाते जिन से वह फौरन फायदा उठा सके और सन्तुष्ट हो सके । आज तक वही पुराने औज़ार चले आ रहे हैं । गांव के अन्दर वही पुराना हल चला आ रहा है जो सौ साल से भी ज्यादा पुराना है और गांव के अन्दर बैलों के कंधों पर जुवा भी वही पुराने रिवाज़ का चला आ रहा है । मेरा यह सब कुछ कहने का तात्पर्य यह है कि हमें इन सभी बातों के अन्दर बड़ी सावधानी के साथ जांच करनी चाहिए, किसानों को ऐन मौके पर सुविधाएं देनी चाहिएं जिन से वह लाभ उठा सकें । तभी हम अपने प्रदेश में ज़रायत की तरक्की कर सकते हैं ।

मैं आप के नोटिस में यह बात लाना चाहती हूँ कि हमारे गुड़गांव में एक डी. सी. श्री ब्रेन हुआ करते थे । यह बहुत पुरानी बात है । उन्होंने स्वयं इस दिशा में लोगों को काफी सुझाव दिए । उनका यह तरीका होता था कि वह मौके पर हर गांव के जैलदार को, लम्बरदार को, और दूसरे मुखिया लोगों को बुला लिया करते थे और उन्हें समझाते थे कि तुम्हें अपने गांव के अन्दर यह यह बातें करनी चाहिएं उन बातों पर उन लोगों ने बहुत कुछ अमल भी किया । लेकिन जैसा कि मैंने अभी अभी बताया हमारे लोग बहुत हद तक रूढ़िवादी होते हैं । उन के बाद चूंकि उस दिशा में कोई विशेष बात नहीं हो सकी इसलिए वह उन योजनाओं से आगे फायदा न उठा सके और जो बातें किसानों के लिए अच्छी थीं उन से वंचित रह गए । उन्होंने गोबर की बाबत बताया था कि उसका हमारी खेती के लिए कितना महत्व है । अभी अभी हमारे एक आनरेबल मैम्बर ने बताया था कि उसके अन्दर 5 प्रतिशत ऐसी चीज़ें हैं जो कि फसल

को ज्यादा बढ़ा सकती हैं । लेकिन हम इस के महत्त्व को ज्यादा इस लिए प्राप्त नहीं कर सके क्योंकि यह जलाने के काम भी लाया जाता है । हमारे यहां वृक्ष बहुत कम हैं, जलाने के लिए कोई दूसरी चीज़ नहीं मिलती इस लिए गोबर को भी जलाने के काम में लाया जाता है । मेरा यह विचार है कि चूंकि गोबर का उपयोग खेती के लिए बहुत लाभदायक है इसलिए हमारी गवर्नमैंण्ट को ऐसा कानून बनाना चाहिए कि गोबर न जलाया जाए और न पाथा जाए, इसका प्रयोग केवल खाद के लिए किया जाए । हम देखते हैं कि शहरों के अन्दर बड़े बड़े सुन्दर घर बने हुए होते हैं, परन्तु उन पर भी उपले थाप दिए जाते हैं जिस से उन की सुन्दरता ही नष्ट नहीं होती बल्कि शहर का सारा वायुमण्डल भी खराब होता है । बढ़िया किस्म की खाद को इस प्रकार नष्ट होने से बचाने के लिए सरकार को इस ओर तुरन्त ध्यान देना चाहिए ।

बढ़िया बीजों के बारे बताया जा चुका है कि किसानों को अव्वल तो समय पर मिलते नहीं और यदि मिलते हैं तो अच्छे नहीं होते । इस का कारण यह है कि officers मौके पर पहुँचते नहीं । फिर बीजों को कर रखना भी बड़ा कठिन है । किसानों के घरों में वह ठीक प्रकार से रह नहीं पाते । इसके लिए ऐसे storage bins वगैरह होने चाहिएं जहां यह दीमक इत्यादि कीड़ों से महफूज़ रखे जा सकें यह गोदाम ऐसे स्थानों पर बने हों कि किसानों को वहां तक आने जाने में कठिनाई न हो और बीज जल्दी जल्दी मिल सकें । (घंटी) आप जानते हैं कि कुछ फसलें ऐसी होती हैं कि जिन को अगर बारी बारी से लगाया जाए, फेर बदल कर लगाई जाएं तो ज़मीन की शक्ति कम नहीं होती और उपज बढ़ जाती है । किसानों को इस बारे पूरी पूरी जानकारी कराई जाए । D.C. और B.D.O. वगैरह का अमला इस मामले में लोगों को प्रोत्साहन दे ताकि लोग रूढ़िवादिता को छोड़ कर तरक्की के रास्ते पर आगे बढ़ें और अन्न बारे देश की मांग को पूरा कर सकें । (घंटी)

**श्री मंगल सैन** (रोहतक) : डिप्टी स्पीकर साहिब, आज Agriculture की demand पर बहस चल रही है और सरकारी बैंचों पर बैठने वाले कुछ मित्रों ने यह कसम खा रखी है कि सरकार की ओर से कुछ भी पेश हो, अच्छा या बुरा, हम ने तो उन का समर्थन ही करना है लेकिन खुशी की बात है कि चौधरी सिरी चन्द जी ने, जिन्होंने पीछे मेरे काम रोकू प्रस्ताव का जो floods बारे था बड़ा भारी विरोध किया, आज उन्होंने उसी की तसदीक की है चाहे यह इस कारण हो कि उन्हें उस वक्त यह आशा हो कि मुझे मन्त्री मण्डल में स्थान मिल जायगा जो अब न हो । जो भी हो मुझे खुशी है । (*interruption*)

डिप्टी स्पीकर साहिब, खेती के बढ़ने के लिए जो जो आवश्यक चीजें हैं जब तक वह उपलब्ध न होंगी पैदावार नहीं बढ़ेगी । जो figures यहां पर दी जाती हैं और यह दिखाया जाता है कि पैदावार बढ़ गई है, हमें मालूम है कि B.D.Os वगैरह production बढ़ा चढ़ा कर दिखाते हैं । कहते हैं इतनी

[ਸਰਦਾਰ ਜਸਦੇਵ ਸਿੰਘ ਸੰਧੂ]
ਸਾਡੀ ਸਰਕਾਰ ਦੀ high machinery ਹੈ ਉਹ ਆਪਣੇ ਅਗੇ ਇਹ ਨਿਸ਼ਾਨਾ ਰਖੇ ਕਿ ਉਨ੍ਹਾਂ development ਦੇ ਕੰਮਾਂ ਨੂੰ ਸਭ ਤੋਂ ਮੁਖ ਰਖਣਾ ਹੈ ਨਾ ਕਿ B.D.O.s ਨੂੰ ਹੋਰ ਕੰਮਾਂ ਵਿਚ ਲਗਾਈ ਰਖਣਾ ਹੈ ।

ਫਿਰ ਸਾਡੀ ਸਰਕਾਰ ਨੇ ਜ਼ਿਲਿਆਂ ਵਿਚ Block Development ਦਾ ਕੰਮ ਚਾਲੂ ਕਰਨ ਲਈ District Development ਅਫਸਰ ਮੁਕੱਰਰ ਕੀਤੇ ਹੋਏ ਨੇ ਔਰ ਇਨ੍ਹਾਂ ਪੋਸਟਾਂ ਤੇ P.C.S. ਅਫਸਰ ਲਗਾਏ ਜਾਂਦੇ ਨੇ ਪਰ ਮੈਨੂੰ ਇਹ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ posts ਤੇ ਜਿਹੜੇ ਨਵੇਂ P.C.S. ਦੇ recruits ਹੁੰਦੇ ਹਨ ਉਹ ਲਗਾਏ ਜਾਂਦੇ ਨੇ । ਜਿਨ੍ਹਾਂ ਨੂੰ ਕੋਈ ਤਜਰਬਾ ਨਹੀਂ ਹੁੰਦਾ ਉਨ੍ਹਾਂ ਕੋਲੋਂ ਕਿਸ ਤਰ੍ਹਾਂ ਉਮੀਦ ਕੀਤੀ ਜਾ ਸਕਦੀ ਹੈ ਕਿ ਉਹ ਸਾਰੇ ਜ਼ਿਲੇ ਦੀ ਤਰੱਕੀ ਦਾ ਕੰਮ ਆਪਣੇ ਸਿਰ ਤੇ ਲੈ ਸਕਣਗੇ । ਇਸ ਲਈ, ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ ਵਜ਼ੀਰ ਸਾਹਿਬ ਨੂੰ ਜ਼ੋਰ ਨਾਲ ਅਰਜ਼ ਕਰਦਾ ਹਾਂ ਕਿ District Development ਅਫਸਰ ਉਹ ਲਗਾਏ ਜਾਣ ਜਿਹੜੇ experienced P. C. S. officers ਹੋਣ ਜਿਹੜੇ ਕਿ ਆਪਣੇ ਤਜਰਬੇ ਦੀ ਮਦਦ ਨਾਲ ਇਸ ਕੰਮ ਨੂੰ ਤਰੱਕੀ ਦੇਣ । ਮੈਂ ਜ਼ਿਲ੍ਹਾ ਪਟਿਆਲਾ ਔਰ ਜ਼ਿਲ੍ਹਾ ਸੰਗਰੂਰ ਦੀ ਗਲ ਕਰਦਾ ਹਾਂ ਉਥੇ । ਇਕ ਸਾਲ ਵਿਚ ਤਿੰਨ ਵਾਰ District Development ਅਫਸਰ ਤਬਦੀਲ ਹੋਏ ਨੇ । ਜਿਥੇ ਇਕ ਸਾਲ ਵਿਚ ਅਫਸਰ ਉਪਰੋ ਥਲੀ ਤਬਦੀਲ ਹੋ ਗਏ ਹੋਣ ਉਥੇ ਤੁਸੀਂ ਅੰਦਾਜ਼ਾ ਲਗਾਓ ਕੰਮ ਦਾ ਕੀ ਹਾਲ ਹੋਵੇਗਾ । ਅਜ ਨਵੇਂ ਭਰਤੀ ਕੀਤੇ ਗਏ P.C.S. ਅਫਸਰਾਂ ਨੂੰ District Development Officers ਦੀਆਂ ਪੋਸਟਾਂ ਤੇ training ਦੇਣ ਵਾਸਤੇ ਲਗਾਇਆ ਜਾਂਦਾ ਹੈ । ਉਹ development ਦੇ ਕੰਮ ਦੀ ਕਿਸ ਤਰ੍ਹਾਂ ਦੇਖ ਭਾਲ ਕਰ ਸਕਦੇ ਹਨ ? ਉਨ੍ਹਾਂ ਨੂੰ ਹਾਲੇ ਇਸ ਕੰਮ ਦਾ ਜ਼ਰਾ ਵੀ ਤਜਰਬਾ ਨਹੀਂ ਹੁੰਦਾ ਫਿਰ ਵੀ ਉਨ੍ਹਾਂ ਨੂੰ ਉਥੇ ਲਗਾ ਦਿਤਾ ਜਾਂਦਾ ਹੈ । ਇਹ ਠੀਕ ਨਹੀਂ । Development ਦੇ ਕੰਮ ਤੇ ਜ਼ਰੂਰ ਤਜਰਬਾਕਾਰ ਆਦਮੀ ਲਗਾਏ ਜਾਣ ।

ਇਸ ਦੇ ਅਲਾਵਾ ਜਿਹੜਾ Development Blocks ਦੇ ਬਜਟ ਦਾ pattern ਬਣਿਆ ਹੋਇਆ ਹੈ ਉਹ ਬੜਾ restricted ਢੰਗ ਦਾ ਬਣਿਆ ਹੋਇਆ ਹੈ । ਹਰ ਥਾਂ ਦੇ ਹਾਲਾਤ ਵਖਰੇ ਵਖਰੇ ਹੁੰਦੇ ਹਨ ਔਰ ਉਨ੍ਹਾਂ ਦੇ ਮੁਤਾਬਿਕ ਉਨ੍ਹਾਂ ਥਾਵਾਂ ਦੀਆਂ ਜ਼ਰੂਰਤਾਂ ਵੀ ਵੱਖ ਵੱਖ ਹੁੰਦਿਆਂ ਹਨ । ਇਸ ਲਈ ਸਾਰੇ ਪੰਜਾਬ ਦੇ blocks ਦਾ ਬਜਟ ਇਕੋ pattern ਦਾ ਨਹੀਂ ਪੁਗ ਸਕਦਾ । ਇਸ ਲਈ ਹਰ ਬਲਾਕ ਦਾ ਉਥੋਂ ਦੇ ਹਾਲਾਤ ਦੇ ਮੁਤਾਬਕ ਬਜਟ ਬਣਾਉਣਾ ਚਾਹੀਦਾ ਹੈ । ਹਾਲੇ ਜਿਤਨਾ ਚਿਰ block ਸੰਮਤੀਆਂ ਨਹੀਂ ਬਣਦੀਆਂ ਉਤਨਾ ਚਿਰ ਇਨ੍ਹਾਂ ਦੇ ਬਜਟ ਜ਼ਿਆਦਾ restricted patterns ਤੇ ਨਹੀਂ ਬਣਾਉਣੇ ਚਾਹੀਦੇ । ਜਦੋਂ ਬਲਾਕ ਸੰਮਤੀਆਂ ਬਣ ਗਈਆਂ ਉਦੋਂ ਉਹ ਬਜਟ ਆਪਣੀਆਂ ਲੋੜਾਂ ਦੇ ਅਨੁਸਾਰ ਆਪ ਬਣਾ ਲੈਣਗੀਆਂ ।

ਇਸ ਤੋਂ ਅਲਾਵਾ, ਸਪੀਕਰ ਸਾਹਿਬ, ਵਡੀ ਤਕਲੀਫ ਇਹ ਹੈ ਕਿ ਗੌਰਮਿੰਟ ਦੇ ਜਿਹੜੇ ਦੂਜੇ departments ਹਨ ਉਹ ਇਸ department ਨੂੰ ਪੂਰਾ ਪੂਰਾ ਮਿਲਵਰਤਨ ਨਹੀਂ ਦਿੰਦੇ । ਅਗਰ ਮੁਰੱਬਾਬੰਦੀ ਵਾਲੇ ਸੜਕਾਂ ਲਈ ਜ਼ਮੀਨ ਛਡ ਦੇਣ ਔਰ ਇਸ department ਵਾਲੇ ਕਹਿਣ ਕਿ ਅਸੀਂ ਉਥੇ ਲੋਕਾਂ ਤੋਂ ਮਿੱਟੀ ਪਵਾ ਦਿੰਦੇ ਹਾਂ ਤਾਂ P.W.D. ਵਾਲੇ ਉਸ ਪਾਸੇ ਧਿਆਨ ਨਹੀਂ ਦਿੰਦੇ । ਇਸ ਦਾ ਨਤੀਜਾ ਇਹ

ਹੁੰਦਾ ਹੈ ਕਿ ਲੋਕਾਂ ਵਿਚ ਦੂਸਰੇ departments ਦੇ ਕੰਮਾਂ ਲਈ ਵੀ ਉਤਸ਼ਾਹ ਨਹੀਂ ਉਠਦਾ। ਇਸ ਤਰ੍ਹਾਂ ਮੇਰੇ notice ਵਿਚ ਆਇਆ ਹੈ ਕਿ ਬਹੁਤ ਸਾਰੀਆਂ ਸਕੀਮਾਂ ਜੋ B.D.Os ਵਲੋਂ ਚਾਲੂ ਕੀਤੀਆਂ ਗਈਆਂ ਹਨ। ਮੁਰੱਬਾਬੰਦੀ ਵਾਲਿਆਂ ਨੇ ਉਨ੍ਹਾਂ ਸਕੀਮਾਂ ਨਾਲ agree ਨਹੀਂ ਕੀਤਾ ਔਰ co-operation ਨਹੀਂ ਦਿੱਤੀ। ਇਸ ਲਈ ਇਹ ਤਾਂ ਜ਼ਰੂਰੀ ਹੈ ਕਿ ਜਿਥੇ ਸਰਕਾਰ ਦੇ ਦੋ ਮਹਿਕਮੇ ਇਕ ਦੂਜੇ ਨਾਲ co-operate ਨਹੀਂ ਕਰਨਗੇ ਤਰੱਕੀ ਦੇ ਕੰਮ ਨਹੀਂ ਹੋਣਗੇ। B.D.Os ਜੋ ਕਹਿੰਦੇ ਹਨ ਕਿ ਉਹ ਸੇਮ ਨਾਲੀਆਂ ਪੁਟਵਾਉਣਗੇ ਤਾਂ ਉਨ੍ਹਾਂ ਨੂੰ ਦੂਜੇ ਮਹਿਕਮੇ ਵਲੋਂ drains ਦੇ ਨਕਸ਼ੇ ਨਹੀਂ ਦਿਤੇ ਜਾਂਦੇ।

ਮੈਂ ਜਾਣਦਾ ਹਾਂ ਕਿ ਇਕ ਥਾਂ ਤੇ ਲੋਕਾਂ ਨੇ ਆਪਣੇ ਉਤਸ਼ਾਹ ਨਾਲ ਨਾਲੀਆਂ ਖੋਦੀਆਂ ਹੋਈਆਂ ਸਨ, B.D.O. ਆਇਆ ਤਾਂ ਉਸ ਨੇ ਆਪਣੇ ਢੰਗ ਨਾਲ ਨਾਲੀਆਂ ਪੁਟਾਈਆਂ। ਇਸ ਨਾਲ overlapping ਹੋਈ। B.D.Os. ਕੋਈ ਕੰਮ ਕਰਨ ਤਾਂ ਉਨ੍ਹਾਂ ਨੂੰ co-operation ਮਿਲਨੀ ਚਾਹੀਦੀ ਹੈ। ਲੋਕ co-operation ਦਿੰਦੇ ਵੀ ਹਨ। ਮਹਿਕਮੇ ਵਲੋਂ ਚਿੱਠੀਆਂ ਜਾਂਦੀਆਂ ਹਨ, circular ਜਾਂਦੇ ਹਨ ਕਿ co-operation ਉਨ੍ਹਾਂ ਨੂੰ ਮਿਲਣੀ ਚਾਹੀਦੀ ਹੈ ਲੇਕਿਨ ਉਹ ਖੁਦ co-operation ਨਹੀਂ ਲੈਂਦੇ ਹਨ। ਪਿਛਲੇ ਸਾਲ ਜਿੰਨੇ Blocks ਖੁਲਣੇ ਸਨ ਉਹ ਨਹੀਂ ਖੁਲ੍ਹੇ। ਮੇਰੇ ਪਾਸ ਇਕ ਕਿਤਾਬ ਹੈ "Punjab on the March" । ਇਸ ਵਿਚ ਲਿਖਿਆ ਹੈ ਕਿ 171 Blocks ਖੋਲ੍ਹੇ ਜਾ ਚੁਕੇ ਹਨ। Second Five-Year ਦੀ Progress Report ਵਿਚ ਲਿਖਿਆ ਹੈ ਕਿ 165 Blocks ਖੋਲ੍ਹੇ ਜਾ ਚੁਕੇ ਹਨ। ਮੈਂ ਜਾਨਣਾ ਚਾਹੁੰਦਾ ਹਾਂ ਕਿ ਦੋਨਾਂ ਵਿਚੋਂ ਕਿਹੜੀ figure correct ਹੈ। ਸਰਕਾਰ ਨੂੰ ਆਪਣੀਆਂ ਕਿਤਾਬਾਂ ਦੇ ਅੰਕੜੇ ਠੀਕ ਰਖਣੇ ਚਾਹੀਦੇ ਹਨ। ਜਦੋਂ ਵੀ ਕਿਸੇ ਮਹਿਕਮੇ ਦੇ ਅੰਕੜੇ ਛਾਪੇ ਜਾਣ ਉਹ ਇਕੋ ਜਿਹੇ ਹੋਣੇ ਚਾਹੀਦੇ ਹਨ। ਮੈਂ ਅਰਜ਼ ਕਰਦਾ ਹਾਂ ਕਿ ਜ਼ਿਲਾ ਪਟਿਆਲਾ ਵਿਚ ਤਹਿਸੀਲ ਪਟਿਆਲਾ ਦਾ ਇਲਾਕਾ ਬਹੁਤ ਪਛੜਿਆ ਹੋਇਆ ਹੈ। ਉਥੇ ਸਨੌਰ ਦਾ block ਖੋਲ੍ਹਣ ਦੀ ਸਰਕਾਰ ਨੇ proposal ਕੀਤੀ ਹੈ। ਉਹ ਬੜੀ Central place ਹੈ ਅਤੇ ਉਥੇ ਇਕ ਸਰਕਾਰੀ ਕੋਠੀ ਵੀ Block ਦੇ ਲਈ ਖਾਲੀ ਪਈ ਹੋਈ ਹੈ। ਉਥੇ ਜਲਦੀ ਹੀ Block ਖੁਲ੍ਹਣਾ ਚਾਹੀਦਾ ਹੈ। ਇਕ ਗਲ ਮੈਂ ਹੋਰ ਤੁਹਾਡੀ ਮਾਰਫਤ ਕਹਿਣਾ ਚਾਹੁੰਦਾ ਹਾਂ ਕਿ B.D.O.s ਸਾਰੇ ਇਲਾਕੇ ਵਿਚ ਇਕੋ ਜਿਹਾ ਕੰਮ ਨਹੀਂ ਕਰਦੇ। ਉਹ ਆਪਣੀਆਂ activities ਲਈ ਕੁਝ ਪਿੰਡ ਚੁਣ ਲੈਂਦੇ ਹਨ ਅਤੇ ਉਥੇ ਹੀ ਹਰ ਤਰ੍ਹਾਂ ਦੀ improvement ਅਤੇ development ਕਰਦੇ ਹਨ। ਜਦੋਂ ਵੀ ਕੋਈ visitor ਆਉਂਦਾ ਹੈ ਉਹ ਉਸ ਥਾਂ ਦਾ ਦੌਰਾ ਕਰਵਾ ਕੇ ਉਸ ਨੂੰ impression ਇਹ ਦਿਵਾਉਂਦੇ ਹਨ ਕਿ ਸਾਡੇ Block ਦਾ ਕੰਮ ਬੜਾ ਚੰਗਾ ਹੈ। Over all development ਸਾਰੇ Block ਦੀ ਇਕ ਜੈਸੀ ਹੋਣੀ ਚਾਹੀਦੀ ਹੈ। ਪਿਛਲੇ ਸਾਲ ਜਿਹੜੀ committee ਬਣੀ ਸੀ ਉਸ ਦੇ ਨਾਲ ਬਤੌਰ ਇਕ visitor ਦੇ ਮੈਨੂੰ ਜਾਣ ਦਾ ਮੌਕਾ ਮਿਲਿਆ। ਮੈਂ ਵੇਖਿਆ ਹੈ ਕਿ ਪਟਿਆਲੇ ਦੇ ਨਾਲ ਨਾਲ ਅਧੇ ਅਧੇ ਮੀਲ ਦੇ ਫ਼ਾਸਲੇ ਉਪਰ ਵੀ ਪਿੰਡਾਂ ਵਿਚ ਕੋਈ development ਨਹੀਂ ਹੋਈ ਹਾਲਾਂਕਿ ਉਨ੍ਹਾਂ ਥਾਵਾਂ ਤੇ ਪੰਜ ਪੰਜ ਸਾਲ Blocks ਖੁਲ੍ਹਿਆਂ ਨੂੰ ਹੋ ਗਏ ਹਨ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਨੂੰ 5, 7 ਪਿੰਡ select ਨਹੀਂ ਕਰਨੇ ਚਾਹੀਦੇ ਬਲਕਿ ਸਾਰੇ ਇਲਾਕੇ ਦੀ ਇਕੋ ਜਿਹੀ ਤਰੱਕੀ ਕਰਨ ਦਾ ਉੱਦਮ ਕਰਨਾ ਚਾਹੀਦਾ ਹੈ ਤਾਂ ਜੋ ਸਾਰੇ

[ਸਰਦਾਰ ਜਸਦੇਵ ਸਿੰਘ ਸੰਧੂ]

Block ਦੀ ਤਰੱਕੀ ਹੋਵੇ । ਗੂਹਲਾ ਬਲਾਕ ਦਾ ਇਲਾਕਾ ਵੀ ਕਾਫੀ ਪਛੜਿਆ ਹੋਇਆ ਹੈ । ਘਗਰ ਪਾਰ ਦੇ 23, 24 ਪਿੰਡ ਬਹੁਤ ਪਛੜੇ ਹੋਏ ਹਨ, ਉਨ੍ਹਾਂ ਨੂੰ Block ਬਣਨ ਦਾ ਕੋਈ ਅਹਿਸਾਸ ਨਹੀਂ ਹੋਇਆ । ਉਸ ਇਲਾਕੇ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ । ਤਹਿਸੀਲ ਪਟਿਆਲਾ ਵਿਚ ਭੁਨਰਹੇੜੀ ਵੀ Block propose ਹੋਇਆ ਹੈ । ਉਹ ਵੀ ਜਲਦੀ ਖੁਲ੍ਹਣਾ ਚਾਹੀਦਾ ਹੈ । ਜਿਹੜੇ Non-official ਉਤਸ਼ਾਹੀ ਸਜਣ ਮਸੂਰੀ ਅਤੇ ਨੀਲੋਂ ਖੇੜੀ ਵਿਚ ਜਾਕੇ training ਲੈਣਾ ਚਾਹੁੰਦੇ ਹਨ, ਉਨ੍ਹਾਂ ਨੂੰ ਭੇਜਿਆ ਨਹੀਂ ਜਾ ਰਿਹਾ । ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਅਜਿਹੇ M. L. A.s ਅਤੇ M.L.C.s ਦੀ ਲਿਸਟ ਬਣਾਈ ਜਾਣੀ ਚਾਹੀਦੀ ਹੈ, B.D.O.s ਦੇ ਜਰੀਏ ਅਤੇ ਜਾਂ ਆਪਣੀ ਵਾਕਫੀਅਤ ਦੇ ਜ਼ਰੀਏ, ਤਾਂ ਜੋ ਉਹ ਲੋਕ training ਲੈ ਕੇ ਚੰਗੀ ਤਰ੍ਹਾਂ ਨਾਲ development ਦਾ ਕੰਮ ਕਰ ਸਕਣ । ਮੈਨੂੰ ਉਮੀਦ ਹੈ ਕਿ ਜਦੋਂ ਦਾ ਇਹ ਮਹਿਕਮਾ Financial Commissioner ਦੇ ਹੇਠਾਂ ਆਇਆ ਹੈ ਉਦੋਂ ਦਾ ਇਸ ਵਿਚੋਂ red-tapism ਖਤਮ ਹੋ ਰਿਹਾ ਹੈ । ਉਮੀਦ ਹੈ ਕਿ ਉਹ ਤੱਰਕੀ ਦੇ ਕੰਮਾਂ ਨੂੰ ਪੂਰਾ ਕਰਨ ਦਾ ਯਤਨ ਕਰਨਗੇ । ਇਨ੍ਹਾਂ ਲਫਜ਼ਾਂ ਨਾਲ ਮੈਂ ਆਪਦਾ ਧੰਨਵਾਦ ਕਰਦਾ ਹਾਂ ।

**राजा रघुवीर सिंह** (कुल्लू जनरल) : अध्यक्ष महोदय, आज पंचायतों पर debate हो रही है और जैसा कि आप की तरफ से रहनुमाई मिली कि सिर्फ पंचायतों के उसी हिस्सा के मुताल्लिक बहस करनी चाहिए जिस का इस डिमांड से सम्बन्ध है, मैं उसी के बीच रहता हुआ community development के बारे में कुछ निवेदन करूंगा ।

**श्री अध्यक्ष** : मैंने यह कहा है कि जहां तक इस डिमांड का ताल्लुक है जो बातें community development के साथ ताल्लुक रखती हैं आप उन पर भी कह सकते हैं और जो Panchayats expenditure का जिक्र आया है उस पर भी बात कर सकते है । (I have pointed out that so far as this demand is concerned discussion can be held on the community development schemes and also on other panchayats, expenditure which has been included therein.)

**राजा रघुवीर सिंह** : पंचायतों की जो डिमांड नम्बर 29 है उसके part J में 77 लाख रुपया पंजाब सरकार ने रखा है। इस को अगर analyse किया जाए कि किस किस चीज़ पर यह खर्च होना है तो सब से बड़ी रकम grant-in-aid के लिए मिलती है जो कि सरकार, वह सरकार जिसे जनता popular ढंग से चुन कर लाई है, जनता की सेवा के लिए खर्च करने जा रही है और इस तरह से पंचायत राज्य राम राज्य को लाने की चेष्टा कर रही है ।

**श्री मंगल सेन** : यह तो रावण राज्य है ।

**राजा रघुवीर सिंह** : इतने बड़े-बड़े काम एकदम तैयार नहीं हुआ करते । यह ऐसी चीज़ नहीं जो कि एक मिनट में तैयार कर के रख दी जाए । इस के लिए

जागृति लाने की जरूरत है और जागृति इस चीज़ से भी नहीं आती । मेरे विरोधी दल के दोस्त शिकायतें कर देते हैं कि jeep में स्त्रियां क्यों जाती हैं । क्या आप तरक्की की दौड़ में देश की आधी अबादी को, female sex को पीछे रखना चाहते हैं ? इस ढंग से हमारा देश तरक्की नहीं कर सकता । आप को पता होना चाहिए कि इसी सभा में, पंचायतों में स्त्री जाति के लिए विशेष nomination की व्यवस्था की गई थी । उन में जागृति, awakening लाई जा रही है कि यह देश आप का है और आप इस देश के हैं ।

तो मैं बता रहा था कि जहां पर 77 लाख रुपया रखा गया है वहां पर grant-in-aid के लिए 68 लाख रुपया रखा हुआ है । मैं अपने Opposition के साथियों से पूछता हूं कि आप क्या निकालना चाहते हैं इससे ? सोचना तो यह चाहिए कि जितना रुपया training के लिए, स्टाफ़ की training के लिए रखा गया है क्या वह ठीक है ? आप को सोचना यह चाहिए कि जो गांव की development स्कीमों पर खर्च करना है क्या वह काफी है । आप देखें कि स्टाफ़ के लिए तो 6 लाख रुपया रखा जा रहा है और जो revenue carrying schemes के लिए पंचायतों के लिए मदद देने के लिए रुपया रखा है यह इस लिए कि पंचायतों की आमदनी बढ़े । अध्यक्ष महोदय, मैं नहीं चाहता कि गांव के अन्दर रहने वाले, जो कि देश की जान हैं, इसके प्राण हैं हर बात पर सरकार के पास दौड़ें । असल में उनको self-sufficient बनाना चाहिए । इस लिए मैं कहूंगा कि इस रकम को काफी गौर खोज़ के बाद बढ़ाया जाए और लोगों में incentive और impetus पैदा किया जाए, पंचायत की जनता में उत्साह पैदा किया जाए कि वह schemes लाएं, सही ढंग से चीज़ें लाएं, उन पर अमल करके पंचायतों के revenue को बढ़ाएं । पंचायतों को सिर्फ टैक्स लगाने की मशीनरी ही नहीं बनाया जाना चाहिए । अध्यक्ष महोदय, मैंने मनिस्टिर साहिब को लिख भी भेजा था कि कुल्लु सब डिवियन में आप Land Revenue का 10 प्रतिशत देकर उस इलाके की पंचायतों को कैसे मजबूत बना सकें गे । इस से उनको कुछ नहीं हासल होने वाला । होगा क्या ? इस तरह वह पंचायतें ज्यादा से ज्यादा दो सौ चार सौ, छः सौ या आठ सौ रुपया हासिल कर लेंगी । लेकिन उन का रक्बा कहीं कहीं तो 120 मील और 150 मील तक है । इतने बड़े रक्बे के लिए यह सात आठ सौ रुपया किस काम आए गा, वह इस से क्या विकास योजनाएं बना सकें गी ? अध्यक्ष महोदय, वहां पर कुदरत ने एक fertile area दिया है, वहां पर बाग लग सकते हैं । और अब तो हमारे मुल्क में बागात की अहमियत भी बढ़ती जा रही है । बागात के ज़रिए अगर अनुमान लगाया जाए तो एक एकड़ में से हम 50,000 रुपया सालाना की आमदन हासिल कर सकते हैं । यह कोई नामुमकिन बात नहीं । कुदरत ने resources दिए हैं । अगर सरकार इस बात का इरादा करे, हर पंचायत के एरिय में कुछ जगह तलाश करके बाग लगाए सरकार उनको training दे और पंचायतों को आपस में लड़ने से बचाया जाए, कोई यह न कहे कि यह मेरा रक्बा है, दूसरी पंचायत कहे कि मेरा रक्बा

[राजा रघुवीर सिंह]
है, मेरी revenue estate है । पंचायतों का आपस में clash न हो तो स्कीम को आगे चलाया जा सकता है (घण्टी) । स्पीकर साहिब, मुझे वक्त नहीं मिला । मैं तो, जनाब, facts and figures के साथ बात कर रहा हूं ।

**श्री अध्यक्ष** : इस डिमांड के बारे में कब कहना है आप ने ? (When is the hon. member going to say something about this Demand ?)

**राजा रघुवीर सिंह** : जनाब, इसी के मुताल्लिक तो अर्ज़ कर रहा हूं । मैं कह रहा हूं कि जो आप 6 लाख रुपया खर्च कर रहे हैं यह बहुत कम है । 12,000 तो पंचायतें हैं भला उनका इस रुपए से क्या बनेगा, कौन कौन सी schemes वह चला सकेंगी अपनी ?

**श्री अध्यक्ष** : आप देखें तो Explanatory memo. में आप की constituency का ज़िक्र है । यह इस तरह है : (If the hon. member looks up the Explanatory memo he will find therein a mention about his constituency. It reads:)

"Expenditure on development schemes pertaining to the Public Relations Department and the Panchayat Department., on the administration of Lahaul and Spiti and "grants-in-aid to Panchayats on the basis of ten per cent of the land revenue and sanitary works" is also shown under this head."

**राजा रघुवीर सिंह** : जनाब, इस में zero लिखा है । जो वहां नज़र आता है वह तो भारत सरकार ने दिया है। उस में पंजाब सरकार ने कुछ नहीं देना । मैं चाहता हूं कि इस किस्म का कोई प्रोग्राम चलाया जाए कि हर एक पंचायत के इलाके का Revenue Staff Horticulture का अमला, जंगलात के मुलाज़मीन और पंचायत के आदमी मिल कर लोगों को इस बात के लिए जगह जगह राज़ी करें कि वह हर एक पंचायत के इलाके में कम से कम 50 बीघे के रक्बे में एक बाग लगाएं । इस में अच्छे और कीमती फल पैदा किए जाएं ।

Community Project के बारे में अर्ज़ करूंगा कि इन इलाकों में सड़कें बहुत कम हैं । आप ने, जनाब, बहुत ही अहम चीज़ की याद दिलाई है । इस इलाके में भारत सरकार की तवज्जुह तो है मगर हमारी अपनी सरकार ने वहां के लिए कोई प्रोग्राम नहीं रखा कोई रुपया नहीं रखा । यह बड़े शोक की बात है । क्या वह इलाके पंजाब में नहीं हैं और क्या वह लोग पंजाबी नहीं हैं ? उस इलाके में विदेशी हमलावरों का भय है । हम ने उस इलाके को गन्दे लोगों से बचाना है मगर पंजाब सरकार उस ओर कोई ध्यान नहीं दे रही । आप देखें गे कि वहां की schemes के लिए क्या रखा है । कुछ नहीं रखा गया । मैं वज़ीर साहिब की सेवा में अर्ज़ करना चाहता हूं कि यह एक बड़ी अहम राजनैतिक ग़लती होगी अगर इन इलाकों की तरफ सरकार ने वक्त पर ध्यान न दिया । (घंटी) एक बात मैं आप के नोटिस में यह लाना चाहता हूं कि चंडीगढ़ में एक पंचायत घर बन रहा है जिस के ऊपर चार लाख रुपया खर्च हो रहा है । इस में से दो लाख रुपया पंजाब सरकार दे गी । बड़ी अजीब हालत है कि यहां तो इन

के लिए महल बना दिया जायगा मगर उनके पास टूटे फूटे घर भी नहीं हैं। यह भला उन पंचायतों और उनकी समितियों के कैसे काम आएगा। मैं यह नहीं कहता कि यहां खर्च न हो मगर क्या यह रुपया ज़रा ठहर कर नहीं खर्च किया जा सकता था जब सब पंचायतों के अपने घर तो बन जाते? पहले उन की तरफ तवज्जुह जानी चाहिए थी, वहां रुपया दिया जाना चाहिए था। इस में कुछ रुपया पंचायत लाइब्रेरियों के लिए रखा गया है मगर यह जो रकम रखी गई है यह तो दस रुपए फी पंचायत भी हिस्से नहीं आती, इस से क्या बनेगा? यह तो एक मज़ाक है। और फिर इस को भी हमारे राठी साहिब और इन के साथी उधर ही ले जाएंगे। स्पीकर साहिब, पहाड़ी इलाके में दो चीज़ें जागृति पैदा कर सकती हैं। इन में एक चीज़ सड़कें हैं। लोक कार्य विभाग के अंदाज़े के मुताबिक एक मील सड़क बनाने पर 50,000 रुपए से लेकर एक लाख रुपया तक खर्च आता है (घंटी)।

**श्री अध्यक्ष** : आप घण्टी नहीं सुनते। तशरीफ रखिये। (The hon. Member does not pay heed to the bell. He may now resume his seat.)

**ਚੌਧਰੀ ਬਲਬੀਰ ਸਿੰਘ** (ਹੁਸ਼ਿਆਰਪੁਰ 'ਜਨਰਲ') : ਸਪੀਕਰ ਸਾਹਿਬ, ਅਜ ਜਿਹੜੀ Public Relations Department ਦੀ demand ਪੇਸ਼ ਹੋਈ ਹੈ ਇਸ ਦੇ ਮੁਤੱਲਿਕ Governor ਸਾਹਿਬ ਦੇ Address ਵਿਚ ਵੀ ਇਸ ਤਰ੍ਹਾਂ ਦੀ reference ਦਿੱਤੀ ਗਈ ਹੈ।

> "The field Publicity staff organised over 34,000 conference and public meetings which were addressed by Ministers, officers of Government and prominent public men of the State."

**ਸਰਦਾਰ ਜਸਦੇਵ ਸਿੰਘ ਸੰਧੂ** : ਸਪੀਕਰ ਸਾਹਿਬ, ਚੌਧਰੀ ਸਾਹਿਬ Public Relation ਦੀ demand discuss ਕਰਦੇ ਹਨ ਪਰ reference ਦਿੰਦੇ ਹਨ Governor's Address ਦੀ। ਮੈਂ ਪੁਛਦਾ ਹਾਂ ਕਿ ਕੀ ਉਹ relevant ਹਨ?

**Mr. Speaker** : He is making a reference to the Governor's Address which is relevant on the subject.

**ਚੌਧਰੀ ਬਲਬੀਰ ਸਿੰਘ** : ਇਸ ਵਿਚ ਇਹ ਲਿਖਿਆ ਹੈ ਕਿ prominent publicman of the State ਜਾਕੇ meetings address ਕਰਦੇ ਰਹੇ ਹਨ। ਇਸ ਦਾ ਮਤਲਬ ਤਾਂ ਇਹ ਹੈ ਕਿ ਉਹ ਕੋਈ ਕਾਂਗਰਸ ਦਾ ਪਰਧਾਨ ਜਾ M. L. A. ਜਾਂ ਹੋਰ ਕੋਈ ਇਹੋ ਜਿਹੀ position ਰੱਖਣ ਵਾਲੇ ਆਦਮੀ ਹੋ ਸਕਦੇ ਹਨ... ...

**ਸ੍ਰੀ ਸਪੀਕਰ** : ਤੁਸੀਂ ਕਿਹੜੀ demand discuss ਕਰ ਰਹੇ ਹੋ? Public Relations Department is not under discussion. (Which demand is the hon'ble Member discussing? Public Relations Department is not under discussion.)

**ਚੌਧਰੀ ਬਲਬੀਰ ਸਿੰਘ** : ਇਹ ਇਸ ਦੇ ਵਿਚ ਹੀ ਹੈ। ਮੈਂ ਤੁਹਾਨੂੰ, ਜਨਾਬ, ਇਹ ਦੱਸਣਾ ਚਾਹੁੰਦਾ ਹਾਂ.......

**श्री अध्यक्ष** : House के सामने इस वक्त Demands No. 29 और 22 हैं। मैंने शुरू में वज़ाहत कर दी थी कि इनमें क्या चीज़ें आती हैं। आप किस Demand पर बोल रहे हैं? (Demands number 29 and 22 are before the House. At the very outset I had explained the items covered by them. On which demand is the hon. Member speaking ?)

**ਚੌਧਰੀ ਬਲਬੀਰ ਸਿੰਘ** : ਜਿਹੜੇ ਤਰੀਕੇ ਨਾਲ ਖਰਚ ਕੀਤਾ ਜਾ ਰਿਹਾ ਹੈ ਉਹ ਬੜਾ ਗ਼ਲਤ ਹੈ। Community development ਦੇ ਵਿਚ ਸ਼ਿਕਾਇਤ ਤਾਂ ਇਹ ਹੋਣੀ ਚਾਹੀਦੀ ਹੈ ਕਿ ਰੁਪਿਆ ਕਮ ਹੋਣ ਦੀ ਵਜਾਹ ਕਰਕੇ ਚੀਜ਼ਾਂ ਸਿਰੇ ਨਹੀਂ ਚੜ੍ਹ ਰਹੀਆਂ। ਮਗਰ ਏਥੇ ਉਲਟਾ ਹਿਸਾਬ ਹੈ। ਏਥੇ ਇਨ੍ਹਾਂ ਨੇ ਪਿਛਲੀ ਵਾਰੀ 11 ਕਰੋੜ ਰੁਪਿਆ ਇਸ ਕੰਮ ਲਈ ਰਖਿਆ ਸੀ ਮਗਰ ਉਸ ਦੇ ਵਿਚੋਂ ਖਰਚ ਇਨ੍ਹਾਂ ਨੇ ਸਿਰਫ 8 ਕਰੋੜ 32 ਲਖ ਰੁਪਿਆ ਕੀਤਾ ਸੀ। ਏਥੇ ਰੁਪਿਆ ਹੁੰਦਾ ਹੈ ਮਗਰ ਉਸ ਨੂੰ ਇਹ ਖਰਚ ਨਹੀਂ ਕਰਦੇ। ਉਸ ਦੇ ਮੁਕਾਬਲੇ ਦੇ ਵਿਚ ਇਹ ਖੁਦ ਮੰਨਦੇ ਹਨ ਕਿ :

4-00 p.m.

"As against the Government expenditure of Rs 593 lakhs on grant side during Second Plan, the people contributed Rs 750 lakhs".

ਸਰਕਾਰ ਰੌਲਾ ਪਾਉਂਦੀ ਹੈ ਕਿ ਪਬਲਿਕ co-operate ਨਹੀਂ ਕਰਦੀ। ਲੇਕਿਨ ਅਜ position ਇਹ ਹੈ ਕਿ ਪਬਲਿਕ ਨੇ ਪੂਰੀ co-operation ਦਿੱਤੀ ਹੈ। ਪਬਲਿਕ ਨੇ 7 ਕਰੋੜ 50 ਲਖ ਰੁਪਿਆ ਗੌਰਮੈਂਟ ਨੂੰ free labour ਜਾਂ ਹੋਰ ਇਸ ਤਰ੍ਹਾਂ ਕਿਸੇ ਨਾ ਕਿਸੇ ਸ਼ਕਲ ਵਿਚ ਦਿੱਤਾ ਹੈ। ਇਹ ਵੀ ਇਕ ਕਿਸਮ ਦਾ ਟੈਕਸ ਹੈ ਜਿਹੜਾ ਕਿ ਬਜਟ ਦੇ ਵਿਚ ਵੀ ਨਹੀਂ ਦਿਖਾਇਆ ਗਿਆ ਲੇਕਿਨ ਉਹ ਲੋਕਾਂ ਨੇ ਅਦਾ ਕੀਤਾ ਹੈ। ਹੁਣ ਅਸੀਂ ਵੇਖਣਾ ਇਹ ਹੈ ਕਿ ਇਤਨਾ ਖਰਚ ਕਰਨ ਦੇ ਨਾਲ ਅਸੀਂ ਉਤਨੀ ਕੀਮਤ ਦੀਆਂ amenities ਵੀ ਹਾਸਿਲ ਕਰ ਸਕੇ ਹਾਂ ਜਾਂ ਨਹੀਂ। ਪਿੰਡਾਂ ਦੇ ਲੋਕਾਂ ਨੂੰ ਉਤਨੀਆਂ ਸਹੂਲਤਾਂ ਮਿਲੀਆਂ ਵੀ ਹਨ ਜਾਂ ਨਹੀਂ। ਇਸ ਤੋਂ ਇਲਾਵਾ ਅਸੀਂ ਜਿਹੜੀਆਂ ਸੜਕਾਂ ਜਾਂ ਹੋਰ ਜਿਹੜੀਆਂ ਚੀਜ਼ਾਂ ਬਣਾਈਆਂ ਹਨ ਉਨ੍ਹਾਂ ਨੂੰ maintain ਕਰਨ ਲਈ ਗੌਰਮੈਂਟ ਨੇ ਕਿਤਨੀ ਕੁ ਮਦਦ ਕੀਤੀ ਹੈ। ਸਪੀਕਰ ਸਾਹਿਬ, ਮੇਰੇ ਤੋਂ ਪਹਿਲੇ ਰਾਠੀ ਸਾਹਿਬ ਨੇ ਦਸਿਆ ਹੈ ਕਿ ਇਕ ਬਲਾਕ ਡੀਵੈਲਪਮੈਂਟ ਅਫਸਰ ਨੇ ਕਿੰਨੀ ਅੰਧੇਰਗਰਦੀ ਕੀਤੀ ਹੋਈ ਹੈ। ਉਸੇ ਹੀ ਬਲਾਕ ਡੀਵੈਲਪਮੈਂਟ ਅਫਸਰ ਦੇ ਖਿਲਾਫ 17 ਹਜ਼ਾਰ ਰੁਪਏ ਦੇ ਗਬਨ ਦਾ ਕੇਸ ਚਲਿਆ ਸੀ। ਮਗਰ ਸਾਡੀ ਗੌਰਮੈਂਟ ਨੇ ਉਸ ਚੀਜ਼ ਦੀ ਕੋਈ ਪੜਤਾਲ ਵਗੈਰਾ ਕਰਨ ਦੀ ਖੇਚਲ ਨਹੀਂ ਕੀਤੀ। ਮੈਂਬਰਾਂ ਨੇ ਉਸ ਦੇ ਮੁਤਲਿਕ ਸਵਾਲ ਵੀ ਪੁਛੇ ਸਨ। ਸਪੀਕਰ ਸਾਹਿਬ, Enquiry Officer ਨੇ ਉਸ ਨੂੰ dismiss ਕਰਨ ਲਈ ਲਿਖਿਆ ਸੀ ਔਰ Financial Commissioner ਤਕ ਉਸ ਦੇ dismissal ਦੇ ਆਰਡਰ ਕਾਇਮ ਰਹੇ ਲੇਕਿਨ ਜਦੋਂ ਉਹ ਕੇਸ ਮਨਿਸਟਰ ਸਾਹਿਬ ਦੇ ਕੋਲ ਗਿਆ ਤਾਂ ਉਨ੍ਹਾਂ ਨੇ ਲਿਖ ਦਿੱਤਾ ਕਿ ਫਾਈਲ ਕਰ ਦਿਉ। ਇਸ ਤਰੀਕੇ ਨਾਲ ਉਨ੍ਹਾਂ ਨੇ ਸਾਰਾ ਕੇਸ ਰਫਾ ਦਫਾ ਕਰ ਦਿੱਤਾ। ਮੈਂ ਕਹਿੰਦਾ ਹਾਂ ਕਿ ਜਦੋਂ ਕਿਸੇ ਅਫਸਰ ਦੇ ਖਿਲਾਫ ਇਲਜ਼ਾਮ ਲਾਇਆ ਜਾਂਦਾ ਹੈ ਤਾਂ ਗੌਰਮੈਂਟ ਉਸ ਦੀ ਪੜਤਾਲ ਕਿਉਂ ਨਹੀਂ ਕਰਵਾਉਂਦੀ ?

**ਸਾਮੂਹਿਕ ਵਿਕਾਸ ਮੰਤਰੀ** : ਮੈਨੂੰ ਉਸ B.D.O. ਦੇ ਨਾਮ ਦਾ ਨਹੀਂ ਪਤਾ ਲਗਾ।

ਚੌਧਰੀ ਬਲਬੀਰ ਸਿੰਘ : ਸਪੀਕਰ ਸਾਹਿਬ, ਹੁਣ ਵਜ਼ੀਰ ਸਾਹਿਬ ਕਹਿੰਦੇ ਹਨ ਕਿ ਨਾਮ ਦਸੋ ਔਰ ਫੇਰ ਥੋੜੀ ਦੇਰ ਬਾਅਦ ਇਨ੍ਹਾਂ ਨੇ ਕਹਿ ਦੇਣਾ ਹੈ ਕਿ ਕਿਸੇ ਅਫਸਰ ਦਾ ਹਾਊਸ ਦੇ ਵਿਚ ਨਾਮ ਨਹੀਂ ਲਿਆ ਜਾਣਾ ਚਾਹੀਦਾ। ਖੈਰ, ਮੈਂ ਇਨ੍ਹਾਂ ਨੂੰ ਦਸ ਹੀ ਦਿੰਦਾ ਹਾਂ। ਉਹ B.D.O. ਮਨੀਮਾਜਰੇ ਦਾ ਹੈ। ਇਹ ਉਹ ਸ਼ਖਸ ਹੈ ਜਿਹੜਾ ਚੀਫ ਮਨਿਸਟਰ ਦੇ ਕੋਲ ਆ ਕੇ ਠਹਿਰਦਾ ਹੈ। ਇਹ ਉਹ B.D.O ਹੈ ਜਿਸ ਦੇ ਬਾਰੇ ਇਹ ਆਰਡਰ ਕਰਨਾ ਚਾਹੀਦਾ ਹੈ ਕਿ ਉਸ ਦੀ jeep ਦੇ ਵਿਚ ਕੋਈ ਔਰਤ ਨਾ ਚੜ੍ਹੇ। ਹੁਣ ਮੇਰਾ ਖਿਆਲ ਹੈ ਵਜ਼ੀਰ ਸਾਹਿਬ ਨੂੰ ਚੰਗੀ ਤਰ੍ਹਾਂ ਪਤਾ ਲਗ ਗਿਆ ਹੋਵੇਗਾ। ਮੈਂ ਕਹਿੰਦਾ ਹਾਂ ਕਿ ਜੇ ਗੌਰਮੈਂਟ ਇਸ ਤਰ੍ਹਾਂ ਦੀ ਗੜਬੜ ਨੂੰ ਠੀਕ ਨਹੀਂ ਕਰ ਸਕਦੀ ਤਾਂ ਸਾਡੇ ਸੂਬੇ ਦੀ ਤਰੱਕੀ ਕੀ ਹੋ ਸਕਦੀ ਹੈ ? ਅਜ ਜਿਤਨਾ ਰੁਪਿਆ ਖਰਚ ਹੋ ਰਿਹਾ ਹੈ ਉਸ ਦਾ ਜਿਹੜਾ ਸਾਨੂੰ result ਮਿਲ ਰਿਹਾ ਹੈ ਉਹ ਨਫੀ ਦੇ ਬਰਾਬਰ ਹੈ। ਏਥੇ transport ਦੀ nationalization ਵਾਸਤੇ ਵੀ ਕੁਝ ਰੁਪਿਆ ਮੰਗਿਆ ਗਿਆ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਦੇ ਬਾਰੇ ਇਹ ਸਮਝੌਤਾ ਹੋਇਆ ਹੋਇਆ ਹੈ ਕਿ 50% ਪਰਾਈਵੇਟ ਬਸਾਂ ਨਾਲ ਗੌਰਮੈਂਟ share ਕਰੇਗੀ। ਲੇਕਿਨ ਹੋਸ਼ਿਆਰਪੁਰ ਡਿਸਟ੍ਰਿਕਟ ਦੇ ਵਿਚ ਇਕ ਹੋਸ਼ਿਆਰਪੁਰ ਐਕਸਪ੍ਰੈਸ ਟਰਾਂਸਪੋਰਟ ਕੰਪਨੀ ਹੈ।

ਸ੍ਰੀ ਸਪੀਕਰ : ਇਹ ਤੁਸੀਂ ਕਿਹੜੀ demand ਦਾ ਜ਼ਿਕਰ ਕਰ ਰਹੇ ਹੋ ? (Which demand the hon. Member is referring to ?)

ਚੌਧਰੀ ਬਲਬੀਰ ਸਿੰਘ : ਜਨਾਬ, ਮੈਂ ਤੁਹਾਨੂੰ ਦਸਦਾ ਹਾਂ। ਇਹ ਜਿਹੜਾ ਬਜਟ ਦਾ Memo ਹੈ ਇਸ ਦੇ ਵਿਚ ਲਿਖਿਆ ਹੋਇਆ ਹੈ :

> "*Budget Estimates* 1961-62.—The increase in the Budget Estimates 1961-62 as compared to the Revised Estimates, 1960-61, is mainly due to the following reasons :—
>
> (i) Expansion in the Transport Service.
> (ii) ..............."

ਸ੍ਰੀ ਸਪੀਕਰ : ਚੌਧਰੀ ਸਾਹਿਬ, ਤੁਸੀਂ ਸਿਰਫ ਪੰਚਾਇਤ ਤੇ ਹੀ ਬੋਲੋ। (The hon. Member should confine his speech to Panchayats only.)

ਚੌਧਰੀ ਬਲਬੀਰ ਸਿੰਘ : ਅੱਛਾ ਜੀ, ਮੈਂ ਪੰਚਾਇਤਾਂ ਦੇ ਬਾਰੇ ਹੀ ਅਰਜ਼ ਕਰਦਾ ਹਾਂ। ਸਪੀਕਰ ਸਾਹਿਬ, ਪੰਚਾਇਤਾਂ ਦੀਆਂ ਚੋਣਾਂ ਦੇ ਬਾਰੇ ਬੜੀ commentary ਹੋਈ ਹੈ। ਗੌਰਮੈਂਟ ਕਹਿੰਦੀ ਹੈ ਕਿ ਅਸੀਂ ਬੜੇ ਅਮਨ ਚੈਨ ਦੇ ਨਾਲ election ਕਰਵਾਏ ਹਨ। ਚਾਹੀਦਾ ਤਾਂ ਇਹ ਹੈ ਕਿ ਉਸਦੇ ਲਈ ਪੰਜਾਬ ਦੀ ਜਨਤਾ ਨੂੰ ਮੁਬਾਰਕਬਾਦ ਦਿੱਤੀ ਜਾਵੇ ਮਗਰ ਸਰਕਾਰ ਆਪਣੇ ਸਟਾਫ ਨੂੰ ਹੀ ਮੁਬਾਰਕਬਾਦ ਦਿੰਦੀ ਹੈ। ਮਗਰ ਜਿਸ ਤਰੀਕੇ ਦੇ ਨਾਲ ਚੋਣਾਂ ਹੋਈਆਂ ਹਨ ਉਹ ਮੈਂ ਅਰਜ਼ ਕਰਦਾ ਹਾਂ।

**Mr. Speaker**: Please be relevant. There is no mention of election in it.

ਚੌਧਰੀ ਬਲਬੀਰ ਸਿੰਘ : ਇਹ ਤਾਂ ਸਾਨੂੰ ਏਜੰਡਾ ਵੀ ਨਹੀਂ ਭੇਜਦੇ।

**श्री अध्यक्ष** : आप ऐसी बातें न करें। (He should avoid introducing such things in the debate.)

**ਚੌਧਰੀ ਬਲਬੀਰ ਸਿੰਘ** : ਸਪੀਕਰ ਸਾਹਿਬ, ਪੰਚਾਇਤਾਂ ਲਈ ਜਿਹੜਾ ਖਰਚ ਕੀਤਾ ਜਾਣਾ ਹੈ ਉਸ ਦੇ ਮੁਤੱਲਿਕ ਥੋੜੀ ਜਿਹੀ reference ਤਾਂ ਹੋ ਸਕਦੀ ਹੈ।

ਸਪੀਕਰ ਸਾਹਿਬ, ਪੰਚਾਇਤਾਂ ਤੇ ਜੋ ਖਰਚ ਕੀਤਾ ਜਾ ਰਿਹਾ ਹੈ ਉਸ ਵਿਚ election ਦੀ ਗੱਲ ਵੀ ਆ ਜਾਂਦੀ ਹੈ ਪਰ ਜੇਕਰ ਤੁਸੀਂ ਕਹਿੰਦੇ ਹੋ ਤਾਂ ਚਲੋ ਮੈਂ election ਦੀ ਗੱਲ ਨਹੀਂ ਕਰਦਾ ਹਾਂ। ਤੇ, ਜਨਾਬ, ਪੰਚਾਇਤਾਂ ਨੂੰ ਜੋ funds ਦਿਤੇ ਜਾਂਦੇ ਹਨ ਅਤੇ ਉਹ ਜਿਸ ਤਰੀਕੇ ਨਾਲ ਖਰਚ ਕੀਤੇ ਜਾਂਦੇ ਹਨ ਮੈਂ ਉਨ੍ਹਾਂ ਬਾਰੇ ਅਰਜ਼ ਕਰ ਰਿਹਾ ਸੀ। ਉਥੇ ਸਾਰਾ ਰੁਪਿਆ ਬਹੁਤ ਗਲਤ ਤਰੀਕੇ ਨਾਲ ਖਰਚ ਕੀਤਾ ਜਾਂਦਾ ਹੈ। ਹੁਸ਼ਿਆਰਪੁਰ ਵਿਚ ਪੰਡੋਰੀ ਖਜੂਰ ਦੀ ਪੰਚਾਇਤ ਹੈ। ਉਸ ਦੇ ਖਿਲਾਫ਼ ਸ਼ਕਾਇਤ ਹੋਈ ਕਿ ਉਸ ਨੇ ਰੁਪਏ ਦਾ ਸਹੀ ਇਸਤੇਮਾਲ ਨਹੀਂ ਕੀਤਾ ਹੈ। ਲੇਕਿਨ ruling party ਦੇ ਰੁਕਨ ਉਸ ਵਿਚ interested ਹਨ ਇਸ ਲਈ ਉਸ ਦੀ enquiry ਨੂੰ hush up ਕਰਨਾ ਚਾਹੁੰਦੇ ਹਨ। (ਘੰਟੀ) ਉਸ ਪੰਚਾਇਤ ਦੇ ਸਰਪੰਚ ਨੇ ਆਪਣੇ ਭਰਾ ਦੇ ਨਾਮ ਤੇ ਖੂਹਾਂ ਦੀ ਮੁਰੰਮਤ ਕੀਤੀ ਹੈ, ਸੜਕਾਂ ਵਗੈਰਾ ਬਣਾਈਆਂ ਹਨ ਅਤੇ ਹੇਰਾ ਫੇਰੀ ਕਰਕੇ ਸਾਰੇ ਪੈਸੇ ਖਾ ਗਿਆ ਹੈ। District Development Officer ਨੇ ਵੀ ਕਿਹਾ ਕਿ P.W.D. ਦਾ ਮਹਿਕਮਾ ਇਸ ਚੀਜ਼ ਦੀ enquiry ਕਰੇ ਕਿ ਇਹ ਜੋ ਕੰਮ ਕੀਤੇ ਗਏ ਹਨ ਇਨ੍ਹਾਂ ਨੂੰ ਜੇਕਰ ਉਹ ਮਹਿਕਮਾ ਕਰਦਾ ਤਾਂ ਕਿਤਨਾ ਖਰਚ ਹੁੰਦਾ। ਪਰ ਕੋਈ ਨਹੀਂ ਸੁਣਦਾ। ਉਥੇ ਗ਼ਬਨ ਹੁੰਦੇ ਹਨ ਪਰ ਜੇਕਰ ਉਨ੍ਹਾਂ ਨੂੰ check ਕਰਨ ਲਈ ਦਰਖਾਸਤ ਦਿਤੀ ਜਾਂਦੀ ਹੈ ਤਾਂ ਗ਼ਬਨ ਕਰਨ ਵਾਲੇ ਨੂੰ ਬਚਾਇਆ ਜਾਂਦਾ ਹੈ। ਇਹ ਗਲ ਹੈ। ਫਿਰ ਹੁਸ਼ਿਆਰਪੁਰ ਵਿਚ ਇਕ ਮੰਤੋਖਗੜ੍ਹ ਦੀ ਪੰਚਾਇਤ ਹੈ। ਉਥੇ ਕੁਝ ਪੁਲ ਵਗੈਰਾ ਬਣੇ ਹਨ। ਉਨ੍ਹਾਂ ਵਿਚ ਉਹ ਸਾਰਾ ਰੁਪਿਆ ਖਾ ਗਏ ਹਨ। ਜਦੋਂ ਸ਼ਿਕਾਇਤ ਹੋਈ....... (ਘੰਟੀ)

**Mr. Speaker**: Order please. Please resume your seat now.

**डाक्टर बलदेव प्रकाश** : स्पीकर साहब, मैं यह पूछना चाहता हूं कि पंचायतों पर जो रुपया खर्च कर रहे हैं उस का reference दिया जा सकता है या नहीं ?

**Mr. Speaker** : No, the hon. Member cannot circumvent the scope of this demand.

**डाक्टर बलदेव प्रकाश** : मगर जनाब.. . ..

**श्री अध्यक्ष** : ऐसी बात न करें जिसका इस के साथ ताल्लुक नहीं है। (The hon. Member should not make any reference that is not relevant to this demand.)

**श्री निहाल सिंह (महेन्द्र गढ़)** : जनाब स्पीकर साहिब, आज community development की demand पर बहस हो रही है और यह एक ऐसा महकमा है जिस के बारे में बजा तौर पर यह कहा जा सकता है कि हिन्दुस्तान में पंजाब

दर्जा अव्वल पर है। लोगों की development के काम के लिए 593 लाख रुपया सरकार ने रखा है लेकिन इस के मुकाबले में जो लोगों की contribution है वह 750 लाख है। इस से ज़ाहर होता है कि हमारी जो people's contribution है उस में पंजाब तमाम सूबों से आगे है।

(At this stage Mr. Deputy Speaker occupied the Chair.)

डिप्टी स्पीकर साहिब, मैं यह अर्ज़ करना चाहता हूं कि 70 हज़ार गांव अब तक cover हो चुके हैं। सरदार जसदेव सिंह जी ने कहा कि 170 बलाक्स खुले हैं लेकिन यह ग़लत फहमी है। जो अब तक खुले हैं उन का number 165 है। जगह जगह से आज जो स्कूलों, सड़कों और हस्पतालों की मांग हो रही है इस से पता चलता है कि लोग development minded हो रहे हैं। गांवों की development के मुताल्लिक मैं यह अर्ज़ करना चाहता हूं कि village level workers के पास नक्शे नहीं होते जिस से ज़ाहर हो सके कि कैसे plans बनती हैं और क्या गांव के resources हैं। इस लिए उनके पास नक्शे होने चाहिएं कि पांच साल में क्या कुछ होने वाला है और कहां उन्होंने सहयोग देना है। दूसरे मैं यह अर्ज़ करना चाहता हूं कि गांव में अच्छे village level workers हैं लेकिन कुछ ऐसे भी हैं जो बूट सूट पहन कर रहते हैं। आज ज़रूरत इस बात की है कि उन में सादगी और सेवा की spirit enthuse की जाय और इस के लिए seminars किए जाएं ताकि लोगों को गांव की तरक्की के बारे में सोचने का मौका मिले। दूसरे मैं यह समझता हूं कि local development fund जो हमें मिलता है वह नाकाफी है अगर उस को बढ़ाया जाय तो लोगों की contribution और भी ज्यादा मिलेगी।

डिप्टी स्पीकर साहिब, मैं थोड़ा सा पंचायत के बारे में अर्ज़ करना चाहता हूं। जब हमारा Community Development और पंचायत का महकमा amalgamate हो गया है तो मैं पंचायतों को working के बारे में अर्ज़ कर सकता हूं। पंचायत के elections rules बने हुए हैं। उन में कहा गया है कि सिर्फ अलाका पंचायतें election के objections पर ग़ौर कर सकती हैं और उस का फैसला आखरी होगा। अब अगर election objection हो तो Magistrate पर छोड़ दिया गया है कि वह देखे कि election ग़लत हुई है या नहीं।

**Mr. Deputy Speaker.** : The hon. Member is not relevant,

**श्री निहाल सिंह** : डिप्टी स्पीकर साहिब, अब Community Development और Panchayat Department amalgamate हो चुके हैं इसलिये इसी Demand में Panchayat Department भी cover हो जाता है। इन दोनों departments की working एक हो चुकी है इसलिये अगर आप की इजाज़त हो तो मैं इसके बारे में थोड़ा सा ज़िक्र करूं। पंचायतों के सिलसिले में ज़िला परिषद् और पंचायत समितियां बन रही हैं। Rules in the making हैं। इस के

[श्री निहाल सिंह]

बारे में मैं अर्ज़ करना चाहता हूं कि इस में anomaly है कि एक आदमी जो सरपंच या पंच होता है वही मौजूदा ऐक्ट के मुताबिक समिति का Chairman बन सकता है, ज़िला परिषद का Chairman बन सकता है। एक आदमी के लिये बतौर सरपंच, बलाक समिति का चेयरमैन और जिला परिष्द् का चेयरमैन काम करना मेरे ख्याल में मुनासिब नहीं।

**Mr. Deputy Speaker** : Please confine yourself to the Demand in respect of Community Development.

**श्री निहाल सिंह** : डिप्टी स्पीकर साहिब, मेरे कहने का मुद्दा यह है कि जब गवर्नमैंट decentralisation कर ज्यादा से ज्यादा अख्तियारात पंचायतों को दे रही है तो उसे rules भी सोच समझ कर बनाने चाहियें ताकि किसी किस्म की anomaly न रहे।

इस के अलावा, डिप्टी स्पीकर साहिब, जब नये blocks खोले जाते हैं या backward area में blocks खोले जाते हैं तो वहां जानेके लिये अफसरों को jeeps मुहैया की जानी चाहियें। जो block चण्डीगढ़ के नज़दीक हैं और जहां means of communications हैं वहां jeeps के बिना भी दौरा किया जा सकता है। जीप देने में priority उन blocks को दी जानी चाहिये जहां means of communications न हों। आम तौर पर ऐसा होता है कि जो blocks चण्डीगढ़ के नज़दीक हैं उन्हें jeeps पहले मिल जाती हैं और जहां means of communications नहीं वहां बाद में और फिर jeep भी second hand। इसलिये मैं गवर्नमैंट से दरखास्त करूंगा कि Jeeps देने में पहले तरजीह उन ब्लाकस को दी जानी चाहिये ताकि उन की working अच्छी हो सके।

**ਸਰਦਾਰ ਭਾਗ ਸਿੰਘ (ਰਾਏ ਕੋਟ ਰੀਜ਼ਰਵਡ)** : ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਅੱਜ ਸਾਡੇ ਸਾਰੇ ਬਜਟ ਦੀ ਸਭ ਤੋਂ important demand ਹਾਊਸ ਦੇ ਸਾਹਮਣੇ ਪੇਸ਼ ਹੈ ਔਰ ਇਸ demand ਦੇ ਅੰਦਰ ਬਹੁਤ ਸਾਰੇ ਮੁਖਤਲਿਫ਼ ਮਹਿਕਮਿਆਂ ਬਾਰੇ ਬੋਲਣ ਦਾ ਖਾਸਾ scope ਮੌਜੂਦ ਹੈ। ਡਿਪਟੀ ਸਪੀਕਰ ਸਾਹਿਬ, ਸਾਡੀ administration ਦੇ ਬਾਰੇ ਜਿਹੜਾ ਇਹ ਪੁਰਾਣਾ ਖ਼ਿਆਲ ਸੀ ਕਿ ਭਾਈ ਇਸ ਨੇ ਸਿਰਫ਼ law and order ਨੂੰ ਹੀ ਕਾਇਮ ਰਖਣਾ ਹੈ ਉਸ ਪੁਰਾਣੇ ਖਿਆਲ ਦੇ ਮੁਕਾਬਲੇ ਵਿਚ ਇਹ ਮਹਿਕਮਾ ਇਕ ਨਵਾਂ ਖਿਆਲ ਦਿੰਦਾ ਹੈ ਔਰ ਉਹ ਖਿਆਲ ਇਹ ਹੈ ਕਿ administration ਜਿਹੜੀ ਹੋਵੇ ਉਹ ਬਿਲਕੁਲ ਲੋਕਾਂ ਦੀ ਹੋਵੇ, ਲੋਕਾਂ ਦੀ ਖਾਤਰ ਹੋਵੇ ਔਰ ਉਹ ਲੋਕਾਂ ਦੀ ਸੇਵਕ ਹੋਵੇ। ਉਹ ਆਮ ਲੋਕਾਂ ਦੇ ਸਿਰ ਤੇ ਡੰਡਾ ਲੈ ਕੇ ਨਾ ਬੈਠੀ ਹੋਵੇ। ਔਰ ਉਹ ਆਪਣੀ ਮਰਜ਼ੀ ਦੇ ਮੁਤਾਬਕ ਰਾਜ ਪਰਬੰਧ ਨਾ ਕਰੇ। ਇਹ ਮਹਿਕਮਾ ਜਿਹੜਾ ਹੈ ਇਹ ਲੋਕਾਂ ਦਾ ਹੈ, ਲੋਕਾਂ ਦੀ ਖਾਤਰ ਹੈ ਔਰ ਲੋਕਾਂ ਦੀ ਸੇਵਾ ਕਰਨ ਵਾਲਾ ਹੈ। ਇਹ administration ਨੂੰ ਠੀਕ ਕਰਨ ਦਾ ਮਹਿਕਮਾ ਹੈ। ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਸਾਡੇ ਪੰਜਾਬ ਵਿਚ ਪੰਚਾਇਤ ਸੰਮਤੀਆਂ ਔਰ ਜ਼ਿਲ੍ਹਾ ਪਰੀਸ਼ਦਾਂ ਦੀ administration ਕਾਇਮ ਹੋਣ ਲਗੀ ਹੈ ਔਰ ਉਨ੍ਹਾਂ ਦੇ ਅੰਦਰ

ਜਿਹੜੇ ਸਾਡੇ ਪੰਚਾਇਤਾਂ ਦੇ ਪੰਚ ਔਰ ਸਰਪੰਚ ਨੇ ਉਹ election ਲਈ ਖੜ੍ਹੇ ਹੋ ਸਕਣਗੇ, ਔਰ ਉਹ ਹੀ vote ਪਾ ਸਕਣਗੇ, ਔਰ ਉਨ੍ਹਾਂ ਦੇ ਜੋ ਨੁਮਾਇੰਦੇ ਬਲਾਕ ਸੰਮਤੀਆਂ ਵਿਚ ਚੁਣੇ ਜਾਣਗੇ, ਉਨ੍ਹਾਂ ਦੇ ਹਥ ਵਿਚ B.D.O. ਦੇ ਦਫਤਰਾਂ ਦੀ administration ਹੋਵੇਗੀ, ਉਹ ਆਪ ਹੀ ਦੇਖਣਗੇ ਕਿ ਖਾਦ ਕਿਸ ਤਰ੍ਹਾਂ ਰਖਣਾ ਚਾਹੀਦਾ ਹੈ, ਰਾਹ ਕਿਸ ਤਰ੍ਹਾਂ ਦੇ ਹੋਣੇ ਚਾਹੀਦੇ ਹਨ, approach roads ਕਿਸ ਤਰ੍ਹਾਂ ਦੀਆਂ ਹੋਣੀਆਂ ਚਾਹੀਦੀਆਂ ਹਨ; ਪੇਂਡੂ ਜ਼ਿੰਦਗੀ ਜੋ ਹੈ ਉਸ ਨੂੰ ਕਿਸ ਢੰਗ ਨਾਲ ਤਰੱਕੀ ਪਸੰਦ ਲੀਹਾਂ ਤੇ ਚਲਾ ਸਕਦੇ ਹਾਂ ਇਹ ਸਾਰੀਆਂ ਚੀਜ਼ਾਂ ਹਨ ਜਿਨ੍ਹਾਂ ਵਲ ਇਨ੍ਹਾਂ ਨੇ ਧਿਆਨ ਦੇਣਾ ਹੈ। ਪਰ ਅੱਜ, ਡਿਪਟੀ ਸਪੀਕਰ ਸਾਹਿਬ, ਮੈਨੂੰ ਕੁਝ ਤਕਰੀਰਾਂ ਸੁਣ ਕੇ ਬੜਾ ਅਫਸੋਸ ਹੋਇਆ ਹੈ, ਇਹ ਇਸ ਕਰਕੇ ਨਹੀਂ ਹੋਇਆ ਕਿ ਸਰਕਾਰ ਨੂੰ ਬਹੁਤ ਸਖਤ ਲਫਜ਼ਾਂ ਵਿਚ condemn ਕੀਤਾ ਗਿਆ ਹੈ ਬਲਕਿ ਇਸ ਕਰਕੇ ਹੋਇਆ ਹੈ ਕਿ ਜੋ ਸਾਡੀ ਪਿੰਡਾਂ ਵਿਚ ਕੰਮ ਕਰਨ ਦੀ conception ਹੈ ਔਰ ਜੋ ਹਾਊਸ ਦੇ ਹਰ section ਦੀ basic conception ਹੈ; ਉਨ੍ਹਾਂ ਨੇ ਉਸ ਸਾਰੇ ਢੰਗ ਨੂੰ ਇਸ ਤਰੀਕੇ ਨਾਲ criticise ਕਰਨ ਦੀ ਕੋਸ਼ਸ਼ ਕੀਤੀ ਹੈ, ਕਿ ਜਿਸ ਨਾਲ ਲੋਕਾਂ ਦਾ ਜਮਹੂਰੀਅਤ ਵਿਚ ਭਰੋਸਾ ਵੀ ਨਾ ਰਹੇ ਔਰ ਜੇ ਲੋਕਾਂ ਦਾ ਜਮਹੂਰੀਅਤ ਵਿਚ ਭਰੋਸਾ ਹੀ ਨਾ ਰਿਹਾ ਤਾਂ ਮੈਂ ਹੈਰਾਨ ਹਾਂ ਕਿ ਕੀ ਹੋਵੇਗਾ। ਇਸ ਦਾ ਕਾਰਨ, ਡਿਪਟੀ ਸਪੀਕਰ ਸਾਹਿਬ, ਆਮ ਤੌਰ ਤੇ ਇਹ ਪਾਇਆ ਜਾਂਦਾ ਹੈ ਕਿ ਕਈ ਲੋਕਾਂ ਵਿਚ ਆਪਣੇ ਹਥਾਂ ਵਿਚ ਤਾਕਤ ਲੈਣ ਦੀ ਭੁਖ ਹੈ ਔਰ ਉਸ ਭੁਖ ਨੂੰ ਪੂਰਾ ਕਰਨ ਦੀ ਖਾਤਰ ਜਿਹੜੇ ਸੂਬੇ ਔਰ ਦੇਸ਼ ਦੇ ਹਿਤ ਹੁੰਦੇ ਹਨ, ਉਹ ਲੋਕ ਉਨ੍ਹਾਂ ਨੂੰ ਵੀ ਭੁਲਾ ਦਿੰਦੇ ਹਨ ਔਰ ਉਨ੍ਹਾਂ ਦੀ ਪਰਵਾਹ ਨਾ ਕਰ ਕੇ ਆਪਣੀ ਉਸ ਭੁਖ ਨੂੰ ਪੂਰਾ ਕਰਨ ਦੀ ਕੋਸ਼ਸ਼ ਕਰਦੇ ਹਨ। ਰਾਠੀ ਸਾਹਿਬ ਦੀ speech, ਜੋ ਉਨ੍ਹਾਂ ਇਸ ਮਦ ਤੇ ਕੀਤੀ ਹੈ, ਮੈਂ ਸੁਣੀ ਹੈ। ਉਨ੍ਹਾਂ ਸਰਕਾਰ ਦੀ ਬੜੀ ਨੁਕਤਾਚੀਨੀ ਕੀਤੀ ਹੈ ਔਰ ਉਨ੍ਹਾਂ ਨੇ ਕੋਈ dignified ਤਰੀਕੇ ਨਾਲ criticism ਨਹੀਂ ਕੀਤੀ। ਜਿਸ ਢੰਗ ਨਾਲ ਉਨ੍ਹਾਂ ਇਹ speech ਕੀਤੀ ਹੈ ਉਸ ਨਾਲ ਆਮ ਆਦਮੀ ਨੂੰ ਧੜਕੂ ਲਗ ਜਾਂਦਾ ਹੈ ਜਿਹੜਾ ਮੈਂ ਸਮਝਦਾ ਹਾਂ ਕਿ avoid ਕਰਨਾ ਚਾਹੀਦਾ ਹੈ। ਲੇਕਿਨ ਚੂੰਕਿ ਉਹ ਇਕ ਐਸੇ section of community ਨੂੰ belong ਕਰਦੇ ਹਨ ਇਸ ਕਰਕੇ ਉਨ੍ਹਾ ਕੋਲੋਂ ਇਸ ਤਰ੍ਹਾਂ ਦੀ ਨੁਕਤਾਚੀਨੀ ਦੀ ਹੀ ਉਮੀਦ ਹੋ ਸਕਦੀ ਹੈ ਔਰ ਉਨ੍ਹਾਂ ਦੀ ਨੁਕਤਾਚੀਨੀ ਨੂੰ ਸੁਣ ਕੇ ਇਹ ਖਿਆਲ ਪੱਕਾ ਹੋ ਜਾਂਦਾ ਹੈ ਕਿ ਉਨ੍ਹਾਂ ਦੀ ਜੋ ਬਰਾਦਰੀ ਹੈ ਉਹ ਆਦਮੀ ਔਰ ਔਰਤ ਦੀ ਬਰਾਬਰੀ tolerate ਕਦੇ ਨਹੀਂ ਕਰੇਗੀ ਉਹ ਕਦੇ ਨਹੀਂ tolerate ਕਰੇਗੀ ਕਿ ਹਰੀਜਨ ਵੀ power ਵਿਚ ਆ ਜਾਣ ਔਰ ਉਨ੍ਹਾਂ ਨੂੰ ਉਨ੍ਹਾਂ ਦੇ ਪੂਰੇ ਹਕ ਮਿਲਣ, ਉਹ ਕਦੀ tolerate ਨਹੀਂ ਕਰੇਗੀ ਜਿਹੜੀਆਂ scheduled castes ਨੇ ਉਹ ਵੀ ਰਾਜਪਰਬੰਧ ਦੇ ਅਧਿਕਾਰਾਂ ਵਿਚ ਹਿੱਸਾ ਲੈਣ। ਲੇਕਿਨ ਡਿਪਟੀ ਸਪੀਕਰ ਸਾਹਿਬ, ਉਹ ਜ਼ਮਾਨਾ ਹੁਣ ਚਲਾ ਗਿਆ ਹੈ, ਉਹ ਹੁਣ ਵਾਪਸ ਨਹੀਂ ਆਉਣਾ। ਇਥੇ ਜਮਹੂਰੀਅਤ ਦਾ ਚਕਰ ਚਲ ਚੁਕਾ ਹੈ ਇਹ ਹੁਣ ਪੂਰਾ ਹੋ ਕੇ ਹੀ ਰਹੇਗਾ। ਇਹ ਚਕੱਰ ਪੂਰਾ ਹੋਵੇਗਾ ਤੇ ਤਾਂ ਹੀ ਕੋਈ ਹੋਰ ਚੀਜ਼ ਆ ਸਕਦੀ ਹੈ। ਇਕ ਵਾਰ ਲਾਜ਼ਮੀ ਤੌਰ ਤੇ ਜਾਗੀਰਦਾਰੀ, ਸਰਮਾਇਦਾਰੀ ਅਤੇ ਸੱਤਾ ਦਾ ਰਾਜ ਖਤਮ ਹੋਵੇਗਾ। ਪਹਿਲਾਂ ਤਾਕਤਵਰ ਦਾ ਰਾਜ ਹੁੰਦਾ ਸੀ। ਜੇ ਪੁਲਿਸ ਅਫਸਰ ਆਉਂਦਾ ਸੀ ਜਾਂ ਕੋਈ ਹੋਰ ਅਫਸਰ ਆਉਂਦਾ

[ਸਰਦਾਰ ਭਾਗ ਸਿੰਘ]

ਸੀ ਤਾਂ ਉਹ ਵੀ ਤਾਕਤਵਰ ਦੇ ਪਾਸ ਆਉਂਦਾ ਸੀ । ਜਿਹੜਾ ਕੰਮ ਕਰਦਾ ਸੀ ਉਹ ਤਾਕਤ ਵਾਲਾ ਹੀ ਕਰਦਾ ਸੀ । ਉਹ ਗਲ ਟੁਣ ਗਈ ਹੈ । ਹੁਣ ਤਾਂ ਜਿਹੜੇ ਕਮਜ਼ੋਰ ਤਰੀਨ ਲੋਕ ਪਿੰਡਾਂ ਵਿਚ ਵਸਦੇ ਹਨ ਉਨ੍ਹਾਂ ਦੀ ਮਰਜ਼ੀ ਨਾਲ ਸਭ ਕੰਮ ਹੋਣੇ ਹਨ, ਹੁਣ ਉਹ ਜਗੀਰਦਾਰੀ ਗਈ, ਤਾਕਤ ਦਾ ਜ਼ਮਾਨਾ ਗਿਆ, ਹੁਣ ਤਾਂ ਜਮਹੂਰੀਅਤ ਦਾ ਚਕਰ ਚਲ ਕੇ ਰਹੇਗਾ । ਜਮਹੂਰੀਅਤ ਬਹੁਤ ਸਾਰੇ ਕੰਮ ਕਰ ਰਹੀ ਹੈ । ਪਿਛਲੇ Session ਵਿਚ Compulsory Service Bill ਪਾਸ ਕੀਤਾ ਸੀ ਕਿ ਪਿੰਡਾਂ ਦੀਆਂ ਪੰਚਾਇਤਾਂ ਕੋਲ ਅਜਿਹਾ ਹਥਿਆਰ ਹੋਵੇ ਜਿਸ ਨਾਲ ਉਹ ਆਪਣੇ development ਦਿਆਂ ਕੰਮਾਂ ਨੂੰ ਚੰਗੀ ਤਰ੍ਹਾਂ ਚਲਾ ਸਕਣ ਅਤੇ ਜਿਹੜੇ ਤਕੜੇ ਆਦਮੀ ਉਨ੍ਹਾ ਕੰਮਾਂ ਵਿਚ ਰੁਕਾਵਟ ਪਾਉਂਦੇ ਹਨ ਉਹ ਨਾ ਪਾਉਣ । ਮੈਨੂੰ ਆਪਣੇ ਜ਼ਿਲੇ ਲੁਧਿਆਣੇ ਦੀਆਂ ਦੋ ਸੇਮ ਦੀਆਂ ਨਾਲੀਆਂ ਦੇ ਬਾਰੇ ਵਿਚ ਇਲਮ ਹੈ । ਉਹ ਨਾਲੀਆਂ ਦੋ ਆਦਮੀਆਂ ਨੇ ਇਸ ਲਈ ਬੰਦ ਕਰਵਾ ਦਿਤੀਆਂ ਕਿਉਂਕਿ ਉਨ੍ਹਾਂ ਦੀ ਜ਼ਮੀਨ ਦਾ ਥੋੜਾ ਜਿਹਾ ਹਿੱਸਾ ਵਿਚ ਆਉਂਦਾ ਸੀ । ਉਨ੍ਹਾਂ ਦੀ ਜ਼ਮੀਨ ਦਾ ਨੁਕਸਾਨ ਉਨਾ ਹੀ ਹੁੰਦਾ ਸੀ ਜਿੰਨਾ ਕਿ ਦੂਸਰੇ ਸਾਰੇ ਪਿੰਡ ਵਾਸੀਆਂ ਦਾ । ਉਨ੍ਹਾਂ ਨੇ ਆਪਣੇ ਥੋੜੇ ਜਿਹੇ interest ਨੂੰ ਮਦੇ ਨਜ਼ਰ ਰਖ ਕੇ ਉਨ੍ਹਾਂ ਨਾਲੀਆਂ ਨੂੰ ਬੰਦ ਕਰਵਾ ਦਿਤਾ । ਸਰਕਾਰ ਕੋਲ ਕਈ ਵਾਰ ਐਨਾ ਪੈਸਾ ਨਹੀਂ ਹੁੰਦਾ ਕਿ ਪੈਸਾ ਖਰਚ ਕਰਕੇ labour ਲਗਾਏ ਅਤੇ development ਦੇ ਕੰਮ ਨੂੰ ਪੂਰਾ ਕਰੇ । ਪੰਜਾਬ ਵਿਚ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚ ਕਈ sections ਅਜਿਹੇ ਹਨ ਜਿਨ੍ਹਾਂ ਵਿਚ patriotic ਜਜ਼ਬਾ ਮੌਜੂਦ ਨਹੀਂ ਹੈ । ਮੈਨੂੰ ਉਨ੍ਹਾਂ ਦਾ ਨਾਂ ਲੈਣ ਦੀ ਜ਼ਰੂਰਤ ਨਹੀਂ ਹੈ । ਉਹ ਆਪਣੇ ਮਤਲਬ ਨੂੰ ਮੁਖ ਰਖ ਕੇ development ਦੇ ਕੰਮਾਂ ਵਿਚ ਰੁਕਾਵਟਾਂ ਪਾਉਂਦੇ ਹਨ । ਹੈਂਕੜਬਾਜ਼ ਆਦਮੀ ਮਜ਼ਹਬ ਦੀ ਆੜ ਵਿਚ ਅਤੇ ਬਰਾਦਰੀ ਦੀ ਆੜ ਵਿਚ ਆਪਣੇ rights ਉਪਰ encroachment ਨਹੀਂ ਹੋਣ ਦਿੰਦੇ । ਇਸ ਗੱਲ ਤੇ ਅਫਸੋਸ ਵੀ ਹੁੰਦਾ ਹੈ ਕਿ ਕਈ ਅਜਿਹੇ ਸਜਣ ਜਿਨ੍ਹਾਂ ਦੇ ਮੁਤੱਲਿਕ ਇਹ ਖਿਆਲ ਹੁੰਦਾ ਹੈ ਕਿ ਉਹ ਬੜੇ ਸਿਆਣੇ ਹਨ, ਪਾਰਟੀ ਬੜੀ ਸਿਆਣੀ ਹੈ, ਉਹ ਲੋਕਾਂ ਦੀ ਭਲਾਈ ਦੇ ਕੰਮਾਂ ਨੂੰ condemn ਕਰਦੇ ਹਨ। Compulsory Service Bill ਲੋਕਾਂ ਦੀ ਭਲਾਈ ਲਈ ਪਾਸ ਕੀਤਾ ਸੀ country side ਨੂੰ ਉਪਰ ਚੁਕਣ ਲਈ, ਸੇਮ ਨੂੰ ਖਤਮ ਕਰਨ ਲਈ ਅਤੇ ਪਿੰਡਾਂ ਵਿਚੋਂ ਗਲਾਜ਼ਤ ਨੂੰ ਖਤਮ ਕਰਨ ਲਈ, ਪਾਸ ਕੀਤਾ ਸੀ ।

**Mr. Deputy Speaker** : The hon. Member should confine himself to demand under discussion. He is not relevant.

ਸਰਦਾਰ ਭਾਗ ਸਿੰਘ : ਜਨਾਬ, ਅਗੇ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ District Development Officers ਮੁਕੱਰਰ ਕੀਤੇ ਜਾਂਦੇ ਹਨ । Development ਦੇ ਕੰਮਾਂ ਵਿਚ ਬਹੁਤ ਸਾਰੇ ਕੰਮ ਆਉਂਦੇ ਹਨ— agriculture ਦੀ development ਹੈ, ਸੜਕਾਂ ਦੀ development ਹੈ, ਸੇਮ ਦੀਆਂ ਨਾਲੀਆਂ ਦੀ development ਹੈ ਅਤੇ ਹੋਰ ਕਈ technical ਕੰਮ ਹਨ । ਲੇਕਿਨ ਸਰਕਾਰ Development Officer ਉਨ੍ਹਾਂ ਨੂੰ ਲਗਾਉਂਦੀ ਹੈ ਜਿਹੜੇ ਨਵੇਂ ਨਵੇਂ P.C.S. ਭਰਤੀ ਹੋ ਕੇ ਆਉਂਦੇ ਹਨ, ਉਹ development ਦਾ ਕੰਮ ਚੰਗੀ ਤਰ੍ਹਾਂ ਨਾਲ ਨਹੀਂ

ਕਰ ਸਕਦੇ । District Development Officers ਉਨ੍ਹਾਂ ਨੂੰ ਲਗਾਉਣਾ ਚਾਹੀਦਾ ਹੈ ਜਿਹੜੇ experts ਹੋਣ ਕਿਸੇ line ਦੇ ਅੰਦਰ, ਜਿਸ ਤਰ੍ਹਾਂ ਕਿ Agriculture Expert, Engineering Expert ਜਾਂ ਕੋਈ education ਦਾ expert ਹੋਵੇ । ਉਹ real sense ਵਿਚ ਤਰੱਕੀ ਦਾਂ ਕੰਮ ਕਰ ਸਕਦੇ ਹਨ ।

ਸਾਡੇ blocks different stages ਉਪਰ ਹਨ, ਕਈ first stage ਉਪਰ ਹਨ, ਕਈ second stage ਉਪਰ ਹਨ ਅਤੇ ਕਈ third stage ਉਪਰ ਹਨ । ਜਿਹੜੇ ਇਲਾਕੇ ਸਭ ਤੋਂ ਜ਼ਿਆਦਾ backward ਸਨ ਉਹ blocks ਵਿਚ ਆਉਣੋ ਰਹਿ ਗਏ ਹਨ । ਉਨ੍ਹਾਂ ਨੇ ਹੁਣ first stage ਤੇ ਆਉਣਾ ਹੈ । ਮੈਂ ਲੁਧਿਆਣਾ ਦਾ ਜ਼ਿਕਰ ਕਰਦਾ ਹਾਂ । ਬੇਟ ਦਾ ਇਲਾਕਾ ਸਭ ਤੋਂ ਜ਼ਿਆਦਾ ਪਛੜਿਆ ਹੋਇਆ ਹੈ । ਉਹ ਸਭ ਤੋਂ ਪਹਿਲਾਂ block ਵਿਚ ਆਉਣਾ ਚਾਹੀਦਾ ਸੀ । ਸਿਧਵਾਂ ਦਾ ਇਲਾਕਾ ਜਿਹੜਾ ਕਿ ਦਰਿਆ ਦੇ ਨਾਲ ਨਾਲ ਵਾਕਿਆ ਹੈ ਉਹ 1st April ਤੋਂ block ਬਣੇ ਆਉਣਾ ਹੈ । ਉਹ block 50-60 ਮੀਲ ਲੰਮਾ ਬਣਾਇਆ ਗਿਆ ਹੈ, head quarter ਇਕ ਅਜਿਹੇ ਪਿੰਡ ਵਿਚ ਰਖਿਆ ਗਿਆ ਹੈ ਜਿਥੇ ਬੇਟ ਦੇ ਲੋਕਾਂ ਦਾ ਪਹੁੰਚਣਾ ਹੀ ਬੜਾ ਮੁਸ਼ਕਲ ਹੈ । ਉਥੋਂ ਦਿਆਂ ਲੋਕਾਂ ਨੂੰ 50% ਫਾਇਦਾ ਵੀ ਨਹੀਂ ਹੋ ਸਕਦਾ । ਅਜ਼ਿਕਾ ਇਹ ਲਾਇਆ ਜਾ ਰਹਿਾ ਹੈ ਕਿ ਚੂੰਕਿ ਕੁਝ ਇਲਾਕੇ first stage ਉਪਰ ਹਨ, ਕੁਝ second ਉਪਰ ਹਨ ਅਤੇ ਕੁਝ third ਉਪਰ ਹਨ ਇਸ ਕਰਕੇ headquarter ਹੋਰ ਕਿਧਰੇ ਨਹੀਂ ਬਣਾਇਆ ਜਾ ਸਕਦਾ । ਮੈਂ ਸਮਝਦਾ ਹਾਂ ਕਿ stages ਦਾ ਬਹਾਨਾ ਲਗਾ ਕੇ ਇਕ ਨਿਕੰਮਾ block ਬਣਾ ਦੇਣਾ ਕੋਈ justification ਨਹੀਂ ਹੈ। Block ਇਕ contiguous area ਦਾ ਬਣਾਉਣਾ ਚਾਹੀਦਾ ਹੈ। Block ਦਾ headquarter ਪਿੰਡਾਂ ਵਾਲਿਆਂ ਲਈ approachable ਹੋਣਾ ਚਾਹੀਦਾ ਹੈ । ਲੁਧਿਆਣੇ ਦੇ Bet area ਦਾ headquarter ਜਿਹੜਾ ਮਾਂਗਟ ਰਖਿਆ ਹੈ ਇਸ ਦਾ ਕੋਈ ਫਾਇਦਾ ਨਹੀਂ ਹੈ। ਇਹ ਬਿਲਕੁਲ ਉਹੋ ਜਿਹਾ ਬਣਾ ਦਿਤਾ ਗਿਆ ਹੈ ਜਿਵੇਂ, ਕਿ ਪੁਰਾਣੀਆਂ ਰਿਆਸਤਾਂ, ਜ਼ਿਲੇ ਜਾਂ ਤਹਿਸੀਲਾਂ ਬਣਾਈਆਂ ਜਾਂਦੀਆਂ ਸਨ । ਕਿਸੇ ਜ਼ਿਲੇ ਦਾ ਪਿੰਡ ਕਿਧਰੇ ਅਤੇ ਕਿਸੇ ਦਾ ਕਿਧਰੇ । ਕੋਈ ਸੌ ਮੀਲ ਲੰਮੀ ਤਹਿਸੀਲ ਅਤੇ ਕੋਈ 85 ਮੀਲ ਲੰਮੀ । ਉਨੇ ਦੀ ਤਹਿਸੀਲ 80 ਮੀਲ ਲੰਮੀ ਹੈ । Uniformity ਹੋਣੀ ਚਾਹੀਦੀ ਹੈ ਅਤੇ ਇਸ Block ਦੀਆਂ ਹਦਾਂ ਨੂੰ ਬਦਲਨਾ ਚਾਹੀਦਾ ਹੈ । Contiguous area ਦਾ block ਬਣਾਉਣਾ ਚਾਹੀਦਾ ਹੈ ।

State Publicity Board ਵਾਸਤੇ 27 ਲਖ ਰੁਪਏ ਦੀ ਮੰਗ ਕੀਤੀ ਗਈ ਹੈ । ਉਸ ਵਿਚ drama parties ਦਾ ਕੰਮ ਹੋਣਾ ਹੈ ।

**श्री मंगल सैन** : On a point of order, Sir. स्पीकर साहिब ने Miscellaneous demand की बाबत कहा था कि पंचायतों तक ही अपनी बातें महदूद रखी जाएं । अगर यह इस तरह बोलते जाएंगे तो क्या हमें भी आप बोलने की इजाज़त देंगे ।

**श्री उपाध्यक्ष** : इस में और भी छोटे छोटे खर्चों की items हैं । (It also includes certain other small items of expenditure.)

**श्री मंगल सैन** : अगर आप की ruling यही है कि उनकी बाबत बोल सकते हैं तो बड़ी अच्छी बात है ।

**श्री उपाध्यक्ष** : Main head के अन्दर दूसरे छोटे heads भी हैं इसका मतलब यह नहीं कि उनपर बहस हो ही नहीं सकती । जहां तक panchayats का ताल्लुक है उनको election का expenditure इस में included नहीं है और इसलिए उसपर बहस नहीं की जा सकती । जो बाकी छोटी छोटी items हैं उनको आप discuss कर सकते हैं । (There are several other sub-heads under the main head. It does not mean that no discussion can be held on those items of expenditure. So far as Panchayats are concerned, their election expenditure is not included in it and, therefore, no discussion can be allowed on that score. Other items of expenditure can, however, be brought under discussion. )

**ਸਰਦਾਰ ਭਾਗ ਸਿੰਘ** : ਮੈਂ Publicity Board ਦਾ ਜ਼ਿਕਰ ਕਰ ਰਿਹਾ ਸਾਂ । Democratic countries ਦੇ ਅੰਦਰ ਇਨ੍ਹਾਂ ਚੀਜ਼ਾਂ ਦੀ ਜ਼ਰੂਰਤ ਹੁੰਦੀ ਹੈ। ਜਿਹੜੇ ਅਰਬਾਂ ਰੁਪਏ ਸਰਕਾਰ ਤਾਲੀਮ ਉਪਰ, education ਉਪਰ, industry ਉਪਰ ਅਤੇ blocks ਉਪਰ ਕਰਚ ਕਰਦੀ ਹੈ ਜੇ ਕਰ ਇਨ੍ਹਾਂ ਦੇ ਬਾਰੇ ਵਿਚ ਜਨਤਾ ਨੂੰ ਵਾਕਫੀਅਤ ਨਾ ਹੁੰਦੀ ਤਾਂ ਲੋਕਾਂ ਨੂੰ ਨੁਕਸਾਨ ਹੁੰਦਾ ਇਸ ਕਰਕੇ Publicity ਦਾ ਮਹਿਕਮਾ ਬਹੁਤ ਜ਼ਰੂਰੀ ਹੈ ।

ਜੇਕਰ ਅਸੀਂ ਬਾਹਰਦੇ ਮੁਲਕਾਂ ਵਿਚ ਵੇਖੀਏ, ਜਿਤਨਾ ਉਨ੍ਹਾਂ ਦੀ ਆਪਣੀ press ਪਰਚਾਰ ਕਰਦੀ ਹੈ ਜੋ ਅਖਬਾਰਾਂ ਛਪਦੀਆਂ ਹਨ ਅਤੇ ਰਸਾਲੇ ਛਪਦੇ ਹਨ ਅਤੇ cultural parties ਦੇ programme ਹਨ ਉਹ ਬਾਹਰਲੇ ਮੁਲਕਾਂ ਵਿਚ ਇਸ ਲਈ ਹੁੰਦੇ ਹਨ ਤਾਕਿ ਉਹ ਆਪਣੇ ਮੁਲਕ ਦਾ character ਬਾਹਰਲੇ ਮੁਲਕਾਂ ਨੂੰ ਦਿਖਾ ਸਕਣ । ਲੇਕਿਨ ਇਸ ਸੂਬੇ ਦੇ ਅੰਦਰ publicity ਦਾ ਮਹਿਕਮਾ ਉਤਨਾ ਕੰਮ ਨਹੀਂ ਕਰ ਰਿਹਾ ਜਿਤਨਾ ਕਿ ਉਸ ਨੂੰ ਕਰਨਾ ਚਾਹੀਦਾ ਸੀ । ਜਿਤਨੀਆਂ ਵੀ schemes Government ਰਾਹੀਂ ਚਲ ਰਹੀਆਂ ਹਨ, ਜਿਸ ਤਰ੍ਹਾਂ ਚੰਗੇ ਬੀਜਾਂ ਦੀ supply ਦੇ ਮੁਤੱਲਿਕ, ਫ਼ੈਮ ਮੁਤੱਲਿਕ ਫਸਲਾਂ ਦੀਆਂ ਬੀਮਾਰੀਆਂ ਦੇ ਮੁਤਲਿਕ, ਇਨ੍ਹਾਂ ਸਾਰੀਆਂ ਸਕੀਮਾਂ ਦਾ ਪਰਚਾਰ ਪਿੰਡਾਂ ਵਿਚ publicity parties ਰਾਹੀਂ ਹੀ ਪਹੁੰਚਾਇਆ ਜਾ ਸਕਦਾ ਹੈ । ਇਸ ਤੋਂ ਇਲਾਵਾ ਜੋ ਸਰਕਾਰ tax ਉਗਰਾਂਦੀ ਹੈ ਉਨ੍ਹਾਂ ਦੀ ਵਰਤੋਂ ਸਰਕਾਰ ਠੀਕ ਕਰਦੀ ਵੀ ਹੈ ਜਾਂ ਨਹੀਂ ਇਹ ਸਾਰਾ ਪਰਚਾਰ ਦਾ ਕੰਮ publicity ਦੇ ਮਹਿਕਮੇ ਦਾ ਹੈ । ਪਰ ਇਸ ਮਹਿਕਮੇ ਵਿਚ ਕੁਝ ਆਦਮੀ ਇਸ ਤਰ੍ਹਾਂ ਦੇ ਹਨ ਜਿਹੜੇ ਕਿ ਜਾਹਲ ਕਿਸਮ ਦੇ ਹਨ ਅਨਪੜ੍ਹ ਕਿਸਮ ਦੇ ਹਨ । ਉਨ੍ਹਾਂ ਨੂੰ ਕੁਝ ਵੀ ਆਉਂਦਾ ਜਾਂਦਾ ਨਹੀਂ ਅਤੇ ਬੈਠੇ ਬੈਠੇ T. A. claim ਕਰਕੇ ਭੇਜ ਦਿੰਦੇ ਹਨ । ਇਸ ਤਰ੍ਹਾਂ ਦੇ ਇਸ ਮਹਿਕਮੇ ਵਿਚ ਕੰਮ ਕਰਨ ਵਾਸਤੇ ਆਦਮੀ ਹਨ ।

**Mr. Deputy Speaker** : Order, order please.

**ਸਰਦਾਰ ਭਾਗ ਸਿੰਘ** : ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਇਸ ਮਹਿਕਮੇ ਵਿਚੋਂ ਇਸ ਤਰ੍ਹਾਂ ਦੇ ਜਿਹੜੇ ਨਾਲਾਇਕ ਆਦਮੀ ਹਨ ਉਹ ਕਢ ਦੇਣੇ ਚਾਹੀਦੇ ਹਨ । ਸਮਝਦਾਰ ਅਤੇ ਤਜਰਬੇਕਾਰ ਆਦਮੀ ਇਸ ਮਹਿਕਮੇ ਵਿਚ ਭਰਤੀ ਕਰਨੇ ਚਾਹੀਦੇ ਹਨ ।

ਖਰਚਿਆਂ ਦੀ ਇਹ ਹਾਲਤ ਹੈ ਕਿ 1,50,000/- Mount View Hotel ਨੂੰ ਦਿੱਤਾ ਗਿਆ ਹੈ । ਇਸ ਤਰ੍ਹਾਂ ਦੇ ਹੋਣ ਵਾਲੇ ਖਰਚ ਸਰਕਾਰ ਨੂੰ ਘਟਾ ਦੇਣੇ ਚਾਹੀਦੇ ਹਨ । ਇਕ department ਇਹਦੇ ਵਿਚ Punjab Roadways ਦਾ ਹੈ ......

**श्री उपाध्यक्ष** : इस में Roadways कहां mentioned है ? (Where is the Roadways mentioned in this demand?)

**सरदार भाग सिंह** : इस में है जी ।

**श्री उपाध्यक्ष** : पहले आप Publicity Department के बारे में कहते रहे, अब Transport Department पर आ गए हैं । फैसला यह हुआ था कि सिर्फ पंचायतों को ही बहस में लिया जायेगा । चूंकि इसमें कुछ और items भी हैं तो आप अगर उन तक सीमित रखें तब तो ठीक है मगर आप तो सारे departments पर ही बहस कर रहे हैं । (Earlier the hon. Member brought the Publicity Department under discussion and now he has shifted over to the Transport Department. It had been decided upon that only the Panchayat Department would be brought under discussion. However, there being some other items too, it would have been all right if the hon. Member had confined his remarks to those items only, but he has started referring to each and every department.)

**सरदार भाग सिंह** : अगर आप इजाज़त नहीं देते तो मैं बैठ जाता हूं ।

**श्री उपाध्यक्ष** : आप पूरी तरह relevant नहीं रहे हैं । आप ने काफी वक्त ले लिया अब आप बैठिये । (The hon. Member has not been wholly relevant. He has already taken enough time and may, therefore, resume his seat now.)

**ਡਾਕਟਰ ਭਾਗ ਸਿੰਘ** : (ਗੜ੍ਹ ਸ਼ੰਕਰ ਜਨਰਲ) : ਡਿਪਟੀ ਸਪੀਕਰ ਸਾਹਿਬ, ਇਸ ਮਹਿਕਮੇ ਦੇ ਉਤੇ ਮੈਂ ਇਸ ਦੇ ਬਿਲਕੁਲ ਦਾਇਰੇ ਦੇ ਅੰਦਰ ਰਹਿੰਦਾ ਹੋਇਆ ਬੋਲਣਾ ਚਾਹੁੰਦਾ ਹਾਂ । ਲੇਕਿਨ ਇਸ ਤੋਂ ਪਹਿਲਾਂ ਮੇਰੇ ਦੋਸਤਾਂ ਨੇ ਇਕ ਦੋ ਗੱਲਾਂ ਕਹਿ ਦਿਤੀਆਂ ਹਨ ਮੈਂ ਉਨ੍ਹਾਂ ਨੂੰ ਪਸੰਦ ਨਹੀਂ ਕਰਦਾ । ਪਹਿਲਾਂ ਇਨ੍ਹਾਂ ਬਾਰੇ ਮੈਂ ਕੁਝ ਕਹਿ ਦੇਣਾ ਚਾਹੁੰਦਾ ਹਾਂ ।

ਸ੍ਰੀ ਟਾਠੀ ਜੀ ਨੇ ਇਕ ਗ਼ੱਲ ਕਹੀ, ਹੋਰ ਵੀ ਮੇਰੇ ਕਈ ਸਾਥੀ ਇਸ ਤਰ੍ਹਾਂ ਦੀ ਗੱਲ ਕਹਿੰਦੇ ਰਹੇ ਹਨ ਕਿ community development programmes ਵਧਦੇ ਹੀ ਚਲੇ ਜਾ ਰਹੇ ਹਨ ਉਨ੍ਹਾਂ ਨੂੰ ਇਸ ਗੱਲ ਤੇ ਇਤਰਾਜ਼ ਹੈ । ਇਸ ਬਾਰੇ ਉਹ ਸਮਝਦੇ ਹਨ

[ਡਾਕਟਰ ਭਾਗ ਸਿੰਘ]

ਮਰਦਾਂ ਨੂੰ ਹੀ ਅਗੇ ਰਹਿਣਾ ਚਾਹੀਦਾ ਹੈ ਜੇ ਔਰਤਾਂ ਅਗੇ ਆ ਗਈਆਂ ਤਾਂ ਠੀਕ ਨਹੀਂ ਹੋਵੇਗਾ । ਪਰ ਇਹ ਗੱਲ ਕਾਨੂੰਨ ਨਹੀਂ ਮੰਨਦਾ, Constitution ਨਹੀਂ ਮੰਨਦਾ । ਇਹ ਚੀਜ਼ ਆਮ ਘਰਾਂ ਵਿੱਚ ਹੋ ਸਕਦੀ ਹੈ ਕਿ ਔਰਤਾਂ ਨੂੰ ਅਗੇ ਨਹੀਂ ਆਉਣਾ ਚਾਹੀਦਾ ਪਰ ਕਾਨੂੰਨ ਦੀ ਨਿਗਾਹ ਵਿਚ ਨਹੀਂ । ਇਕ ਗੱਲ ਸਾਡੇ ਸਾਹਮਣੇ ਬਾਰ ਬਾਰ ਆ ਗਈ ਹੈ ਕਿ ਉਹ ਔਰਤਾਂ ਦਾ ਦਰਜਾ ਵੇਖਕੇ ਹੀ ਗੱਲ ਕਰਦੇ ਹਨ । ਮੈਂ ਇਸ ਬਾਰੇ ਆਪਣੀ ਗੱਲ ਹੀ ਨਹੀਂ ਕਰਦਾ ਤੁਸੀਂ ਅਮਰੀਕਾ ਵਿਚ ਵੇਖੋ ਇੰਗਲੈਂਡ ਵਿਚ ਦੇਖੋ ਜੇ ਉਥੇ ਔਰਤਾਂ ਦਾ ਦਰਜਾ ਬਰਾਬਰ ਦਾ ਰੱਖਿਆ ਗਿਆ ਹੈ ਤਾਂ ਤੁਸੀਂ ਹੀ ਵੇਖੋ ਕਿ ਉਨ੍ਹਾਂ ਨੇ ਕੋਈ ਤਰੱਕੀ ਕੀਤੀ ਹੈ ਜਾਂ ਨਹੀਂ ?

ਇਕ ਸਾਥੀ ਬੋਲੇ ਹਨ ਮਹਿਜ਼ ਨੁਕਤਾਚੀਨੀ ਕਰਨ ਦੀ ਖਾਤਰ ਕਿ ਕੁਝ ਮਹਿਕਮੇ ਐਸੇ ਹਨ ਜਿਨ੍ਹਾਂ ਨੂੰ ਕਾਂਗਰਸ party ਆਪਣੇ purpose ਲਈ ਇਸਤੇਮਾਲ ਕਰਦੀ ਹੈ । ਇਹ ਗਲ ਮੇਰੇ ਨੋਟਿਸ ਵਿਚ ਵੀ ਹੈ, ਅਸੀਂ object ਕਰ ਸਕਦੇ ਹਾਂ ਪਰ ਸਰਕਾਰੀ ਬੈਂਚਾਂ ਤੇ ਬੈਠਣ ਵਾਲੇ ਇਸ ਦੀ support ਨਹੀਂ ਕਰ ਸਕਦੇ । ਇਹ ਗੱਲ ਉਨ੍ਹਾਂ ਨੇ ਕਰ ਤਾਂ ਦਿਤੀ ਪਰ ਇਹ ਮਹਜ਼ ਹੋਈ ਮਹਿਜ਼ slip of tongue ਦੀ ਵਜ੍ਹਾ ਕਰਕੇ ਹੈ ਕਿ B.D.Os. ਸਿਆਣੇ ਹੋਣੇ ਚਾਹੀਦੇ ਹਨ ਕਿਉਂਕਿ ਉਨ੍ਹਾਂ ਨੇ ਚੋਣਾਂ ਕਰਾਉਣੀਆਂ ਹੁੰਦੀਆਂ ਹਨ । ਇਹ ਬੇਸਮਝੀ ਵਿਚ ਉਹ ਕਹਿ ਗਏ ਹਨ । ਇਸ ਲਈ ਮੈਂ point out ਕੀਤੀ ਹੈ । ਇਹ ਗੱਲ ਅਗੇ ਨਹੀਂ ਕਹਿੰਦਾ ਪਰ ਜੇ ਇਸ ਦੇ ਮਾਅਨੇ ਇਹੋ ਹਨ ਤਾਂ ਜ਼ਰੂਰ ਕਹਾਂਗਾ ਕਿ ਸਰਕਾਰੀ ਮਹਿਕਮੇ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ । ਪਰ ਇਹ ਕਿਉਂਕਿ ਸਚੀ ਸਚੀ ਗੱਲ ਸੀ ਜੋ ਮੂਹੋਂ ਨਿਕਲ ਗਈ ।

ਮਹਿਕਮਾ ਮਾਲ ਅਤੇ ਮਹਿਕਮਾ ਪੰਚਾਇਤ ਇਨ੍ਹਾਂ ਦੋਹਾਂ ਤੇ ਬਹਿਸ ਹੋ ਸਕਦੀ ਹੈ ਕਿਉਂਕਿ ਇਹ ਖਾਸ ਮਹਿਕਮੇ ਹਨ । ਖਾਸ ਇਸ ਲਈ ਕਹਿੰਦਾ ਹਾਂ ਕਿਉਂਕਿ ਇਨ੍ਹਾਂ ਦਾ ਤਅਲੁਕ Rural Community ਨਾਲ ਹੈ ਹੋਰ ਕਿਸੇ ਨਾਲ ਨਹੀਂ । ਇਹ community ਬੜੀ ਪਛੜੀ ਹੋਈ ਹੈ । ਇਕ ਗੱਲ ਚੌਧਰੀ ਲਹਿਰੀ ਸਿੰਘ ਜੀ ਨੇ ਠੀਕ ਹੀ ਕਹੀ ਸੀ ਕਿ ਚਾਹੇ Community Develpoment ਦਾ ਕੰਮ ਹੋਵੇ, ਚਾਹੇ Block Development ਦਾ ਕੰਮ ਹੋਵੇ, ਚਾਹੇ ਕੋਈ ਕਾਰਵਾਈ ਤਹਿਸੀਲਦਾਰ ਰਾਹੀਂ ਹੋਣੀ ਹੋਵੇ, ਚਾਹੇ ਕਿਸੀ ਮਹਿਕਮੇ ਰਾਹੀਂ ਹੋਣੀ ਹੋਵੇ ਪਰ ਜਦੋਂ ਤਕ ਪੰਚਾਇਤਾਂ ਨੂੰ ਨਾਲ ਨਹੀਂ ਲਿਆ ਜਾਵੇਗਾ ਇਹ ਕੰਮ ਚਲ ਨਹੀਂ ਸਕਦਾ । ਇਸ ਲਈ ਮੈਂ ਕਹਾਂਗਾ ਕਿ ਜੋ ਵੀ ਰਿਪੋਰਟ ਵਗੈਰਾ ਦੇ ਕੰਮ ਹੋਣੇ ਹੋਣ ਉਨ੍ਹਾਂ ਵਾਸਤੇ administrative purpose ਲਈ ਇਹੋ ਠੀਕ ਹੈ ਕਿ ਪੰਚਾਇਤਾਂ ਰਾਹੀਂ ਹੋਣ । ਇਨ੍ਹਾਂ ਨੂੰ encourage ਕੀਤਾ ਜਾਵੇ ।

ਇਨ੍ਹਾਂ ਦੀ ਅਹਿਮੀਅਤ ਔਰ ਖਸੂਸੀਅਤ ਦਸਣ ਤੋਂ ਬਾਦ ਹੁਣ ਮੈਂ ਕੁਝ ਸੁਝਾਉ ਦੇਣਾ ਚਾਹੁੰਦਾ ਹਾਂ ਤਾਕਿ ਇਨ੍ਹਾਂ ਦੋਹਾਂ ਮਹਿਕਮਿਆਂ ਤੋਂ ਜਿਨ੍ਹਾਂ ਦਾ ਮਕਸਦ ਲੋਕਾਂ ਦੀ ਬਹਿਬੂਦੀ ਕਰਨਾ ਹੈ ਪੂਰਾ ਫਾਇਦਾ ਉਠਾਇਆ ਜਾ ਸਕੇ । ਜਿਹੜੇ ਪਛੜੇ ਹੋਏ ਇਲਾਕੇ ਹਨ ਉਨ੍ਹਾਂ ਦੀ Community Dwelpoment ਦੇ ਮਹਿਕਮੇ ਰਾਹੀਂ ਤਰੱਕੀ ਕਰਨੀ ਚਾਹੀਦੀ ਹੈ । ਇਨ੍ਹਾਂ ਨੇ ਇਕ ਮਹਿਕਮਾ ਬਣਾਇਆ ਹੈ ਜਿਸ ਦੇ ਰਾਹੀਂ ਪੇਂਡੂ ਆਬਾਦੀ ਦੀ ਤਰੱਕੀ ਕਰਨ ਦਾ ਜਤਨ ਕਰਨਾ ਹੈ । ਇਹ ਬੜੀ ਚੰਗੀ ਗੱਲ ਹੈ । ਮੈਂ ਇਸ ਦੇ ਨਾਲ

ਪੂਰੀ ਤਰ੍ਹਾਂ ਸਹਿਮਤ ਹਾਂ । ਪਰ ਅਸੀਂ ਦੇਖਣਾ ਇਹ ਹੈ ਕਿ ਉਸ ਮਕਸਦ ਨੂੰ ਹਾਸਲ ਕਰਨ ਦਿਆਂ ਤਰੀਕਿਆਂ ਦੇ ਵਿਚ ਤਾਂ ਕਿਧਰੇ ਫਰਕ ਨਹੀਂ । ਮੈਨੂੰ ਉਮੀਦ ਹੈ ਕਿ ਵਜ਼ੀਰ ਸਾਹਿਬ ਇਸ ਗੱਲ ਵਲ ਚੰਗੀ ਤਰ੍ਹਾਂ ਨਾਲ ਧਿਆਨ ਦੇਣਗੇ । ਅਸੀਂ ਦੇਖ ਰਹੇ ਹਾਂ ਕਿ ਅਜ ਕਰੋੜਾਂ ਰੁਪਿਆ ਖਰਚ ਹੋ ਰਿਹਾ ਹੈ । ਮੈਂ ਆਪਣੇ ਵਲੋਂ ਕੋਈ ਗੱਲ ਨਹੀਂ ਕਰਾਂਗਾ ਬਲਕਿ ਮੈਂ ਉਹ ਗੱਲ ਏਥੇ ਦਸਦਾ ਹਾਂ ਜਿਹੜੀ ਸਾਰੇ ਲੋਕ ਪਿੰਡਾਂ ਦੇ ਵਿਚ ਕਹਿੰਦੇ ਹਨ । ਇਕ ਤਾਂ ਉਹ ਇਹ ਕਹਿੰਦੇ ਹਨ ਕਿ ਜਿਹੜਾ ਰੁਪਿਆ ਇਨ੍ਹਾਂ ਰਾਹੀਂ ਲੋਕ ਭਲਾਈ ਦੇ ਕੰਮਾਂ ਤੇ ਖਰਚ ਹੋਣਾ ਚਾਹੀਦਾ ਹੈ ਉਹ ਇਨ੍ਹਾਂ ਦੀ ਆਪਣੀ ਛੂਕਾ ਛਾਕੀ ਤੇ ਅਤੇ ਕਾਰਾਂ ਤੇ ਹੀ ਖਰਚ ਹੋ ਜਾਂਦਾ ਹੈ । ਜਿਹੜੀ ਰਿਪੋਰਟ Dey ਸਾਹਿਬ ਨੇ ਭੇਜੀ ਹੈ ਮੈਂ ਉਸ ਨੂੰ ਪੜ੍ਹਿਆ ਹੈ । ਉਹ ਕਹਿੰਦੇ ਹਨ ਕਿ ਜਿੰਨਾ ਰੁਪਿਆ Community Develpoment ਲਈ ਅਸੀਂ ਭੇਜਦੇ ਹਾਂ ਉਹ ਜਿਨ੍ਹਾਂ ਲਈ ਮਖਸੂਸ ਹੁੰਦਾ ਹੈ ਉਨ੍ਹਾਂ ਦੇ ਕੋਲ ਨਹੀਂ ਪਹੁੰਚਦਾ ਬਲਕਿ ਜਿਹੜੇ ਚਲਦੇ ਪੁਰਜ਼ੇ ਲੋਕ ਹੁੰਦੇ ਹਨ ਉਹ ਉਪਰੋ ਉਪਰੀ ਖਾਈ ਜਾਂਦੇ ਹਨ । ਮੈਂ ਜਾਣਦਾ ਹਾਂ ਕਿ ਇਹ ਗੱਲ ਸਾਡੇ ਵਜ਼ੀਰਾਂ ਨੂੰ ਕੌੜੀ ਲਗਦੀ ਹੋਵੇਗੀ ਮਗਰ ਇਹ ਗੌਰਮੈਂਟ ਦੀ ਆਪਣੀ ਰੀਪੋਰਟ ਹੈ । ਸਪੀਕਰ ਸਾਹਿਬ, ਬਲਾਕ ਡੀਵੇਲਪਮੈਂਟ ਅਫਸਰ ਦਾ ਇਹ ਕੰਮ ਹੋਣਾ ਚਾਹੀਦਾ ਹੈ ਕਿ ਪਿੰਡਾਂ ਦੇ ਵਿਚ ਅਨਪੜ੍ਹ ਔਰ ਗਰੀਬ ਲੋਕਾਂ ਦੇ ਵਿਚ ਜਾਕੇ ਕੰਮ ਕਰੇ ਮਗਰ ਇਹ ਲੋਕਾਂ ਦੇ ਕੋਲ ਪੁਲੀਸ ਅਫਸਰਾਂ ਦੀ ਤਰ੍ਹਾਂ ਜਾਂਦੇ ਹਨ ਔਰ ਜਦੋਂ ਪਿੰਡਾਂ ਦੇ ਵਿਚ ਜਾ ਕੇ ਫੂੰ ਫਾਂ ਕਰਦੇ ਹਨ ਤਾਂ ਲੋਕ ਇਨ੍ਹਾਂ ਦੇ ਕੋਲੋਂ ਡਰਦੇ ਹਨ ਕਿਉਂਕਿ ਉਹ ਪੁਰਾਣੀ ਨੌਕਰਸ਼ਾਹੀ ਦੇ ਤਰਾਹੇ ਹੋਏ ਹੁੰਦੇ ਹਨ । ਸਾਡੀ ਸਰਕਾਰ ਕਹਿੰਦੀ ਹੈ ਕਿ ਅਸੀਂ ਇਸ ਮਹਿਕਮੇ ਦੀ ਮਾਰਫਤ ਇਤਨਾ ਖਰਚ ਕਰਨਾ ਹੈ ਇਸ ਵਾਸਤੇ ਲੋਕਾਂ ਦੀ co-operation ਚਾਹੀਦੀ ਹੈ । ਮੈਂ ਕਹਿੰਦਾ ਹਾਂ ਕਿ ਜਿਨ੍ਹਾਂ ਅਫਸਰਾਂ ਦੀ ਰਾਹੀਂ ਤੁਸੀਂ ਲੋਕਾਂ ਦੀ co-operation ਲੈਣੀ ਹੈ ਉਹ ਤਾਂ ਅਫਸਰਾਨਾ ਠਾਠ ਦੇ ਵਿਚ ਜਾਂਦੇ ਹਨ ਔਰ ਲੋਕਾਂ ਨੂੰ ਨੇੜੇ ਨਹੀਂ ਲਗਣ ਦਿੰਦੇ । ਤੁਹਾਨੂੰ ਇਸ ਤਰੀਕੇ ਨਾਲ ਕੋਆਪਰੇਸ਼ਨ ਕਿਸ ਤਰ੍ਹਾਂ ਮਿਲ ਸਕਦੀ ਹੈ ? ਲੋਕਾਂ ਦੇ ਕੋਲੋਂ co-operation ਪ੍ਰੇਰਨਾ ਨਾਲ ਲਈ ਜਾ ਸਕਦੀ ਹੈ । ਜੇ ਇਨ੍ਹਾਂ ਦੇ ਅਫਸਰ ਪੁਲੀਸ ਦੀ ਤਰ੍ਹਾਂ ਉਨ੍ਹਾਂ ਲੋਕਾਂ ਦੇ ਕੋਲ ਜਾਣਗੇ ਤਾਂ ਲੋਕ ਇਨ੍ਹਾਂ ਦੇ ਕੋਲੋਂ ਡਰ ਕੇ ਨਸ ਜਾਣਗੇ । ਇਸ ਵਾਸਤੇ ਮੈਂ ਕਹਿੰਦਾ ਹਾਂ ਕਿ ਇਸ ਮਹਿਕਮੇ ਦੇ ਅਫਸਰਾਂ ਦੇ ਵਿਚ ਬਹੁਤੀ ਫੂੰ ਫਾਂ ਨਹੀਂ ਹੋਣੀ ਚਾਹੀਦੀ । ਇਨ੍ਹਾਂ ਦੇ ਅਫਸਰ ਜਨਤਾ ਦੇ ਵਿਚ ਜਾ ਕੇ ਸੇਵਕ ਬਣਨ ਦੀ ਕੋਸ਼ਿਸ਼ ਨਹੀਂ ਕਰਦੇ ਸਗੋਂ ਅਜੇ ਵੀ ਅਫਸਰ ਹੀ ਹਨ । ਇਹ ਗੱਲ ਕਿਸੇ ਕੋਲੋਂ ਨਹੀਂ ਭੁਲੀ ਹੋਈ ਕਿ B. D. O. ਜਿਹੜੇ ਹਨ ਉਹ ਕਿਸ ਤਰੀਕੇ ਨਾਲ ਕੰਮ ਕਰ ਰਹੇ ਹਨ । ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂ ਔਰ ਮੇਰੀ ਪਾਰਟੀ ਅਸੂਲੀ ਤੌਰ ਤੇ ਪੰਚਾਇਤਾਂ ਨੂੰ ਬਹੁਤ ਅਹਿਮੀਅਤ ਦਿੰਦੇ ਹਾਂ ਲੇਕਿਨ ਲੋਕ ਅਜੇ ਪੰਚਾਇਤਾਂ ਨੂੰ ਪਛਾਣਦੇ ਨਹੀਂ । ਅਸੀਂ ਪੰਚਾਇਤਾਂ ਨੂੰ fail ਨਹੀਂ ਹੋਣ ਦੇਣਾ ਚਾਹੁੰਦੇ । ਇਸ ਲਿਹਾਜ਼ ਨਾਲ ਸਾਡਾ aim ਸਰਕਾਰ ਦੇ ਨਾਲ common ਹੈ । ਪੰਚਾਇਤਾਂ ਬਾਰੇ ਮੇਰੇ ਦੇਖਣ ਵਿਚ ਦੋ ਮਸਲੇ ਆਏ ਹਨ । ਉਹ ਮੈਂ ਅਰਜ਼ ਕਰਨਾ ਚਾਹੁੰਦਾ ਹਾਂ । ਪਿੰਡਾਂ ਦੇ ਵਿਚ ਆਮ ਤੌਰ ਤੇ ਲੋਕੀ ਥੋੜ੍ਹੀ ਬਹੁਤੀ ਸ਼ਰਾਬ ਮੂੰਹ ਨੂੰ ਲਾ ਲੈਂਦੇ ਹਨ ਔਰ ਉਨ੍ਹਾਂ ਦੇ ਕੋਲੋਂ ਗਲਤੀਆਂ ਹੋ ਜਾਂਦੀਆਂ ਹਨ । ਇਕ ਆਦਧਰਮੀਆਂ ਦਾ ਮੁੰਡਾ ਸ਼ਰਾਬ ਪੀ ਕੇ ਕਿਸੇ ਦੇ ਘਰ ਜਾ ਕੇ ਥੋੜ੍ਹਾ ਬਹੁਤਾ ਬੋਲ ਬਲਾਵਾ ਕਰ ਆਇਆ । ਜਿਸ ਆਦਮੀ ਦੇ ਘਰ ਜਾ ਕੇ ਉਹ ਸ਼ਰਾਰਤ ਕਰ ਕੇ ਆਇਆ ਸੀ ਉਸ ਨੇ ਜਾ ਕੇ ਪੰਚਾਇਤ ਦੇ

[ਡਾਕਟਰ ਭਾਗ ਸਿੰਘ]

ਵਿਚ ਸ਼ਿਕਾਇਤ ਕੀਤੀ । ਪੰਚਾਇਤ ਨੇ ਉਸ ਮੁੰਡੇ ਨੂੰ ਬੁਲਾਇਆ ਲੇਕਿਨ ਜਿਹੜਾ ਆਦਮੀ ਸਦਣ ਗਿਆ ਉਸ ਨੂੰ ਉਹ ਮੁੰਡਾ ਕਹਿਣ ਲਗਾ ਮੈਂ ਥੋੜੀ ਜਿਹੀ ਹੋਰ ਪੀ ਕੇ ਆਵਾਂਗਾ ਅਜੇ ਮੈਂ ਨਹੀਂ ਆ ਸਕਦਾ । ਤੁਸੀਂ ਹੁਣ ਦਸੋ ਜਿਹੜਾ ਆਦਮੀ ਪੀ ਕੇ ਆਵੇਗਾ ਉਹ ਆ ਕੇ ਪੰਚਾਇਤ ਦੀ ਗਲ ਸੁਣੇਗਾ ਜਾਂ ਆਪਣੀ ਖਪ ਪਾਏਗਾ । ਉਨ੍ਹਾਂ ਪੰਚਾਇਤਾਂ ਵਾਲਿਆਂ ਨੇ ਮੇਰੇ ਕੋਲੋਂ ਸਲਾਹ ਲਈ । ਮੈਂ ਉਨ੍ਹਾਂ ਨੂੰ ਕਿਹਾ ਕਿ ਇਸ ਨੂੰ ਆਦਧਰਮੀਆਂ ਦੇ ਕੋਲੋਂ ਮੁਆਫੀ ਮੰਗਵਾਉਣੀ ਚਾਹੀਦੀ ਹੈ । ਬਾਕੀ ਜੁਰਮਾਨਾ ਉਨ੍ਹਾਂ ਨੇ ਪਹਿਲੇ ਹੀ 25 ਰੁਪਏ ਕਰ ਦਿਤਾ ਹੋਇਆ ਸੀ । ਮੈਂ ਉਨ੍ਹਾਂ ਨੂੰ ਕਿਹਾ ਕਿ ਉਹ ਤੁਸੀਂ ਵਸੂਲ ਕਰੋ ਔਰ ਜੇ ਉਹ ਨਹੀਂ ਦਿੰਦਾ ਤਾਂ ਉਸ ਦੀ ਉਪਰ ਸ਼ਿਕਾਇਤ ਕੀਤੀ ਜਾਵੇ ਤਾਕਿ ਪੰਚਾਇਤ ਦੀ prestige ਰਹਿ ਸਕੇ । ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਪੰਚਾਇਤਾਂ ਦੇ ਕੋਲ ਕੋਈ ਖਾਸ ਅਖਤਿਆਰ ਨਹੀਂ ਹੈ ਜਿਸ ਰਾਹੀਂ ਉਹ ਖਰਾਬੀ ਕਰਨ ਵਾਲੇ ਲੋਕਾਂ ਨੂੰ ਠੀਕ ਕਰ ਸਕਣ । ਇਸ ਵਾਸਤੇ ਮੈਂ ਇਹ ਰਾਏ ਦਿੰਦਾ ਹਾਂ ਕਿ ਸਰਕਾਰ ਨੂੰ ਪੰਚਾਇਤਾਂ ਦੀ ਚੰਗੀ ਤਰ੍ਹਾਂ ਨਾਲ ਹਿਮਾਇਤ ਕਰਨੀ ਚਾਹੀਦੀ ਹੈ ਤਾਕਿ ਇਨ੍ਹਾਂ ਦਾ ਕੰਮ ਚੰਗੀ ਤਰ੍ਹਾਂ ਚਲ ਸਕੇ । ਇਸ ਤੋਂ ਇਲਾਵਾ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ ਇਹ ਫੈਸਲਾ ਕੀਤਾ ਹੋਇਆ ਹੈ ਕਿ ਮਾਲੀਏ ਦਾ ਪੰਚਾਇਤਾਂ ਨੂੰ 10 ਫੀ ਸਦੀ ਹਿਸਾ ਦਿਤਾ ਜਾਏਗਾ । ਮੈਂ ਸਮਝਦਾ ਹਾਂ ਕਿ ਇਹ ਬਹੁਤ ਥੋੜਾ ਹੈ ਕਿਉਂਕਿ ਪੰਚਾਇਤਾਂ ਦੀਆਂ ਜ਼ਿਮੇਵਾਰੀਆਂ ਬਹੁਤ ਜ਼ਿਆਦਾ ਹੋ ਗਈਆਂ ਹਨ । ਇਸ ਵਾਸਤੇ ਮੈਂ suggest ਕਰਦਾ ਹਾਂ ਕਿ ਪੰਚਾਇਤਾਂ ਨੂੰ ਕਮ ਅਜ਼ ਕਮ ਮਾਲੀਏ ਦਾ 50% ਮਿਲਣਾ ਚਾਹੀਦਾ ਹੈ । ਜੇ ਸਰਕਾਰ ਹੁਣ ਨਹੀਂ ਦੇਵੇਗੀ ਤਾਂ ਇਨ੍ਹਾਂ ਨੂੰ ਕਿਸੇ ਨਾ ਕਿਸੇ ਦਿਨ ਦੇਣਾ ਹੀ ਪਏਗਾ । ਮੈਂ ਇਸ ਗੱਲ ਨੂੰ ਜਾਣਦਾ ਹਾਂ ਕਿ ਸਰਕਾਰ ਇਸ ਚੀਜ਼ ਤੇ ਵਿਚਾਰ ਕਰ ਰਹੀ ਹੈ ਕਿ ਪੰਚਾਇਤਾਂ ਦੀ ਆਮਦਨੀ ਕਿਸ ਤਰ੍ਹਾਂ ਵਧਾਈ ਜਾਵੇ । ਲੇਕਿਨ ਇਸ ਦੇ ਵਿਚ ਗੌਰਮੈਂਟ ਨੂੰ ਹੇਰਾ ਫੇਰੀ ਨਹੀਂ ਕਰਨੀ ਚਾਹੀਦੀ । ਇਹ ਕਹਿੰਦੇ ਹਨ ਕਿ ਜਿਨ੍ਹਾਂ ਦੀ ਪੰਜ ਏਕੜ ਤੋਂ ਘਟ ਜ਼ਮੀਨ ਹੈ ਉਨ੍ਹਾਂ ਦਾ ਮਾਲੀਆ ਅਸੀਂ ਮੁਆਫ ਕਰ ਦਿਤਾ ਹੈ ਮਗਰ ਦੂਸਰੇ ਪਾਸੇ ਇਹ ਕਹਿ ਦਿਤਾ ਹੈ ਕਿ ਪੰਜ ਏਕੜ ਤਕ ਜਿਹੜੀਆਂ ਜ਼ਮੀਨਾਂ ਹਨ ਉਨ੍ਹਾਂ ਦਾ ਮਾਲੀਆ ਪੰਚਾਇਤਾਂ ਨੂੰ ਜਾਵੇਗਾ । ਇਹ ਜਿਹੜੀ ਚਲਾਕੀ ਵਾਲੀ ਗੱਲ ਹੈ ਇਹ ਠੀਕ ਨਹੀਂ ਹੈ । ਸਾਡੀ ਸਰਕਾਰ ਨੂੰ ਅਜੇ ਤਕ ਇਹ ਨਹੀਂ ਪਤਾ ਕਿ ਪਿੰਡਾਂ ਦੇ ਪਟਵਾਰੀ ਕੇਡੀ ਵਡੀ ਸ਼ਰਾਰਤ ਦਾ ਮੰਮਬਾ ਹਨ । ਪਟਵਾਰੀਆਂ ਨੂੰ ਪਿੰਡਾਂ ਦੇ ਵਿਚ ਜ਼ਮੀਨ ਦੀ ਮਾਂ ਕਹਿੰਦੇ ਹਨ । ਪਟਵਾਰੀ ਇਤਨੇ corrupt ਹਨ ਕਿ ਉਹ ਕਿਸੇ ਦੀ ਜਾਇਜ਼ ਗੱਲ ਨੂੰ ਵੀ ਨਹੀਂ ਮੰਨਦੇ । ਡਿਪਟੀ ਸਪੀਕਰ ਸਾਹਿਬ, ਸਾਡੇ ਵਜ਼ੀਰ ਕਹਿੰਦੇ ਤਾਂ ਹੋਣਗੇ ਕਿ ਇਹ ਬੜੀਆਂ ਰੁਖੀਆਂ ਰੁਖੀਆਂ ਗਲਾਂ ਕਰਦਾ ਹੈ ਮਗਰ ਜਿਹੜੀ ਸਚੀ ਗੱਲ ਹੋਵੇ ਉਹ ਕਹਿਣੀ ਹੀ ਪੈਂਦੀ ਹੈ । ਜੇ ਲੋਕ ਪਟਵਾਰੀ ਦੀ ਬਦਲੀ ਲਈ ਦੌੜ ਭਜ ਕਰਨ ਤਾਂ ਪਟਵਾਰੀ ਉਪਰ ਵਜ਼ੀਰਾਂ ਨੂੰ ਮਿਲ ਮਿਲਾ ਕੇ ਆਪਣੀ ਬਦਲੀ ਰੁਕਵਾ ਲੈਂਦੇ ਹਨ ਔਰ ਲੋਕਾਂ ਨੂੰ ਤੰਗ ਕਰਦੇ ਰਹਿੰਦੇ ਹਨ । ਸਾਡੀ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ।

ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਟਵਾਰੀਆਂ ਨੂੰ ਪੰਚਾਇਤਾਂ ਦੇ ਮਾਤਹਿਤ ਕੀਤਾ ਜਾਵੇ । ਇਹ ਜੋ ਪਟਵਾਰੀ ਹਨ ਇਹ ਬਹੁਤ ਖਰਾਬੀਆਂ ਕਰਦੇ ਹਨ । ਜਦੋਂ ਤਕ ਇਨ੍ਹਾਂ ਪਟਵਾਰੀਆਂ ਨੂੰ ਨਕੇਲ ਨਹੀਂ ਪਾਈ ਜਾਵੇਗੀ ਇਹ ਸਾਡਾ

5 00 P. M.

administration ਬੰਦਾ ਹੀ ਰਹੇਗਾ । ਪੰਚਾਇਤਾਂ ਹੀ ਸਹੀ ਮਾਨਿਆਂ ਵਿਚ ਪਟਵਾਰੀਆਂ ਨੂੰ ਲਗਾਮ ਦੇ ਸਕਦੀਆਂ ਹਨ । ਮੇਰੀ ਅਰਜ਼ ਹੈ ਕਿ ਪਟਵਾਰੀ ਨੂੰ ਪੰਚਾਇਤ ਦੇ ਹੇਠ ਕਰੋ ਅਤੇ ਸਾਰੀ ਗਿਰਦਾਵਰੀ ਵਗੈਰਾ ਪੰਚਾਇਤ ਦੀ ਨਿਗਰਾਨੀ ਵਿਚ ਹੋਣੀ ਚਾਹੀਦੀ ਹੈ ।

**Mr. Deputy Speaker** : You can make a reference but you cannot concentrate your discussion on the Patwaris only.

**ਡਾਕਟਰ ਭਾਗ ਸਿੰਘ** : ਇਸ ਤੋਂ ਬਾਅਦ ਮੈਂ B. D. Os. ਦੇ ਬਾਰੇ ਤਾਂ ਕੁਝ ਨਹੀਂ ਕਹਿਣਾ ਚਾਹੁੰਦਾ । ਤੁਸੀਂ Publicity Department ਦੇ ਬਾਰੇ ਤੇ elections ਦੇ ਬਾਰੇ ਵੀ ਕੁਝ ਕਹਿਣ ਦੀ ਇਜਾਜ਼ਤ ਦੇ ਦਿਤੀ ਸੀ ਇਸ ਲਈ ਮੈਂ....

**Mr. Deputy Speaker** : The scope of discussion on this Demand is very limited.

**Chaudhri Lahri Singh** : But the working of the Panchayats can very well be discussed.

**ਡਾਕਟਰ ਭਾਗ ਸਿੰਘ** : ਚਲੋ, ਜਿਸ ਤਰ੍ਹਾਂ ਤੁਹਾਡਾ ਹੁਕਮ ਹੈ, ਮੈਂ ਹੋਰ ਕੁਝ ਨਹੀਂ ਕਹਿੰਦਾ । ਮੈਂ ਤਾਂ ਪੰਚਾਇਤਾਂ ਦੇ ਅਖਤਿਆਰ ਵਧਾਉਣ ਦੇ ਬਾਰੇ ਹੀ ਅਰਜ਼ ਕਰਨੀ ਸੀ ਅਤੇ ਇਹ ਸਭ ਕੁਝ ਕਹਿਣ ਦਾ ਮੇਰਾ ਮਨਸ਼ਾ ਵੀ ਇਹੋ ਹੈ ਕਿ ਪੰਚਾਇਤਾਂ ਨੂੰ ਵਧ ਤੋਂ ਵਧ ਅਖਤਿਆਰਾਤ ਦਿਤੇ ਜਾਣ । ਇਹ ਮਰਦਮ ਸ਼ੁਮਾਰੀ ਦਾ ਕੰਮ ਇਤਨਾ ਜ਼ਰੂਰੀ ਤੇ ਅਹਿਮ ਸੀ ਪਰ ਇਹ ਕੰਮ ਵੀ ਪਟਵਾਰੀਆਂ ਤੋਂ ਕਰਵਾਇਆ ਗਿਆ ਹੈ । ਪਟਵਾਰੀਆਂ ਨੇ ਇਹ ਕੰਮ ਬਿਲਕੁਲ ਗਲਤ ਤਰੀਕੇ ਨਾਲ ਕੀਤਾ ਹੈ । ਪੰਚਾਇਤਾਂ ਦਾ ਉਨ੍ਹਾਂ ਉਪਰ ਕੋਈ ਅੰਕੁਸ਼ ਨਹੀਂ ਸੀ । (ਘੰਟੀ) ਡਿਪਟੀ ਸਪੀਕਰ ਸਾਹਿਬ, ਮੇਰਾ ਮਤਲਬ ਇਹੋ ਹੈ ਕਿ ਪੰਚਾਇਤਾਂ ਦੇ ਅਖਤਿਆਰਾਤ ਹੋਰ ਜ਼ਿਆਦਾ ਹੋਣੇ ਚਾਹੀਦੇ ਹਨ ਪਟਵਾਰੀਆਂ ਦੀ ਤਾਂ ਮੈਂ ਮਿਸਾਲ ਹੀ ਦਿਤੀ ਹੈ।

**चौधरी लहरी सिंह** (गनौर) : डिप्टी स्पीकर साहिब, अगर किसी देश को democratic ढंग पर ऊपर उठाना हो तो उस के लिए ज़रूरी है कि पब्लिक को पंचायत की शक्ल में अख्तियारात दिए जाएं और उन से development करवाई जाए लेकिन यहां पर हालात और हैं । यह ठीक है कि पंचायतें कायम की गई और उनका प्रोग्राम भी ठीक है लेकिन देखने में यह आता है कि जब गांव में एक foreigner आता है तो उस रोज़ गांव को शानदार बना दिया जाता है लेकिन वैसे जाकर देखा जाय तो गलियों में गन्दगी पड़ी होती है । यह ठीक है कि गलियां पक्की कर दी गई हैं लेकिन गलियां सड़ती हैं, खराब हालत में हैं । जगह जगह पर टट्टियां पड़ी होती हैं । यह हमारी पंचायतों का प्रोग्राम है जिस पर हमें बड़ा भारी फख्र है । कहीं पर manure pits नहीं हैं । सोनीपत तहसील की Community Project में मैंने एक meet-

[चौधरी लहरी सिंह]

ing की । वहां पर मैंने देखा कि सारे गांव में एक भी manure pit नहीं । वहां पर बहुत गन्दे तालाब में मवैशी पानी पीते हैं, सड़कें बुरी हालत में हैं, स्कूल गन्दगी से भरे पड़े हैं, कोई playground नहीं है, जमींदारों में पार्टीबाज़ी है, water courses गन्दे हैं । चरागाहों की ज़मीने पंचायतों के मातहत जाने से उनकी हालत बहुत बुरी हो गई है । मैं यह समझता हूं कि इतने भारी रकबे को vegetable garden में तबदील किया जा सकता है । गांव में सिवाय सरसों के साग के और कोई सबज़ी नहीं मिलती । ऐसा करने से उनकी यह दिक्कत भी दूर हो जायगी । मैं यह पूछता हूं कि क्या अमरीका के आदमी आकर vegetable garden लगाएंगे ? गांव में fuel नहीं मिलता अब आप बताएं कि न tube-wells लगाए गए न नहरों का खास इन्तज़ाम किया गया, न vegetable garden बनाए गए तो फख्र किस बात का है फख्र इस बात पर है कि D.C. साहिब के आफिस से हुकम जारी हो जाता है कि मिनिस्टर साहिब आ रहें हैं इसलिए ज़िला की पंचायत के सब मेम्बर आ जाओ । मैं कहता हूं कि जब तक आप कोई प्रोग्राम नहीं लाते दूर से दूर पंचों को इकट्ठा करने का क्या फायदा । बड़े फख्र से कह दिया कि ladies को पंचायतों का मेम्बर बना दिया लेकिन जब प्रोग्राम न होगा तो क्या होगा । पंचायतों में पार्टीबाज़ी चल रही है । पंचायत एक तरफ हैं उस और सरपंच दूसरी तरफ । B.D.Os की appointment में favouritism, nepotism और corruption हो रही है जिस किसी की कोई approach होती है उके रिश्तेदार या दोस्त को B.D.O बना दिया । यह B.D.Os अपने आप को शहजादा समझते हैं । इन्हें jeep मिलो होती है और वे शाहाना तौर पर दौरा करते हैं । Public Service Commission से जो recruitment होती है वह तो selection अच्छी होती है लेकिन जो गवर्नमैंट खुद appoint करती है वे काबिल आदमी नहीं होते बल्कि बाज़ औकात तो कलर्क इतनी बड़ी post पर लगा दिये जाते हैं । इस का नतीजा यह हो रहा है कि administrative experience न होने की वजह से ऐसा स्टाफ बिल्कुल निकम्मा साबित हो रहा है । चाहिये तो यह कि B.D.Os बाकायदा कोई course पास करें । अगर किसी तहसीलदार को E.A.C. promote करना हो तो उस के लिए लाज़मी होना चाहिये कि वह दो साल के अरसे के लिये B.D O के तौर पर काम करे । इसी तरह अगर किसी Inspector ने A.R. promote होना हो तो उसे कुछ अरसे के लिये B.D.O. लगाया जाए फिर S.D.O. Irrigation को B.D.O के तौर पर तइनात किया जाए । लेकिन ऐसे आदमियों को इस post पर मुकर्रर कर देना जिन्हें administrative experience बिल्कुल न हो सरासर गलती है । इस से बहतर तो यह था कि यह सारे का सारा काम तहसीलदारों के सुपुर्द कर दिया जाता । मैं समझता हूं कि अगर B.D.Os. की recruitment इसी तरह से पांच साल तक Public Service Commission के जरिये न की गई तो पंजाब तरक्की की मन्ज़िल की तरफ नहीं बल्कि तनज़्ज़ली की तरफ चलता जायेगा ।

**ਸਰਦਾਰ ਹਰਬੰਸ ਸਿੰਘ : (ਧਾਰੀਵਾਲ) : ਡਿਪਟੀ ਸਪੀਕਰ ਸਾਹਿਬ, ਪੰਚਾਇਤਾਂ ਦੇ ਕੰਮ ਬਾਰੇ....**

ਡਾਕਟਰ ਪਰਮਾ ਨੰਦ : ਡਿਪਟੀ ਸਪੀਕਰ ਸਾਹਿਬ, ਅਜ Session ਸ਼ੁਰੂ ਹੋਏ ਨੂੰ 1½ ਮਹੀਨਾ ਹੋ ਗਿਆ ਹੈ, ਕਿਉਂਕਿ ਇਹ 14 ਫਰਵਰੀ ਨੂੰ ਸ਼ੁਰੂ ਹੋਇਆ ਸੀ, ਪਰ ਮੈਨੂੰ ਇਕ ਦਿਨ ਵੀ ਬੋਲਣ ਵਾਸਤੇ time ਨਹੀਂ ਦਿਤਾ ਗਿਆ। ਮੈਨੂੰ ਇਹ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੇ ਮੈਂਬਰ concrete suggestions ਦੇਣਾ ਚਾਹੁੰਦੇ ਨੇ ਉਨ੍ਹਾਂ ਨੂੰ time ਨਹੀਂ ਦਿਤਾ ਜਾਂਦਾ।

**Mr. Deputy Speaker** : Order please.

ਸਰਦਾਰ ਹਰਬੰਸ ਸਿੰਘ : ਡਿਪਟੀ ਸਪੀਕਰ ਸਾਹਿਬ, ਪੰਚਾਇਤਾਂ ਦੇ ਕੰਮ ਦੇ ਬਾਰੇ ਜੋ ਬਜਟ ਸਾਡੇ ਸਾਹਮਣੇ ਹੈ ਇਸ ਦੀ ਮੈਂ appreciation ਕੀਤੇ ਬਗੈਰ ਨਹੀਂ ਰਹਿ ਸਕਦਾ। ਡਿਪਟੀ ਸਪੀਕਰ ਸਾਹਿਬ, ਪੰਚਾਇਤਾਂ ਨੂੰ ਤਾਕਤ ਦੇ ਕੇ ਔਰ ਪੰਚਾਇਤਾਂ ਨੂੰ ਵਜੂਦ ਵਿਚ ਲਿਆ ਕੇ ਸਰਕਾਰ ਨੇ ਤਾਕਤ ਨੂੰ decentralize ਕੀਤਾ ਹੈ ਔਰ ਲੋਕਾਂ ਨੂੰ democratic set up ਵਿਚ ਇਸ ਨੇ ਅਧਿਕਾਰ ਦਿਤੇ ਨੇ ਔਰ ਉਨ੍ਹਾਂ ਅਧਿਕਾਰਾਂ ਦੀ ਵਰਤੋਂ ਕਰਕੇ ਪੰਜਾਬ ਦੀ ਜਨਤਾ ਆਪਣੀ ਜ਼ਿਮੇਵਾਰੀ ਮਹਿਸੂਸ ਕਰੇਗੀ। ਮੈਂ ਮਾਸਟਰ ਗੁਰਬੰਤਾ ਸਿੰਘ ਜੀ ਜੋ ਇਸ department ਦੇ ਮਨਿਸਟਰ incharge ਨੇ, ਨੂੰ ਇਸ ਗੱਲ ਲਈ ਵਧਾਈ ਦਿੰਦਾ ਹਾਂ। ਇਨ੍ਹਾਂ ਨੇ ਪੰਚਾਇਤ ਸੰਮਤੀਆਂ ਬਣਾਈਆਂ ਨੇ ਔਰ ਉਹ ਲੋਕ ਜੋ ਸਰਕਾਰ ਦੀ ਨੁਕਤਾਚੀਨੀ ਕਰਦੇ ਸਨ ਔਰ ਕਿਹਾ ਕਰਦੇ ਸਨ ਕਿ ਸਰਕਾਰ ਨੂੰ ਇਹ ਕਰਨਾ ਚਾਹੀਦਾ ਸੀ ਤੇ ਉਹ ਕਰਨਾ ਚਾਹੀਦਾ ਸੀ ਉਨ੍ਹਾਂ ਨੂੰ ਹੀ ਇਹ ਸਾਰੀ ਤਾਕਤ ਦੇ ਕੇ ਇਨ੍ਹਾਂ Opposition ਦੀ ਨੁਕਤਾਚੀਨੀ ਨੂੰ ਚੁਪ ਕਰਾ ਦਿਤਾ ਹੈ। ਹੁਣ Opposition ਨੂੰ ਇਹ ਕਹਿਣ ਦਾ ਮੌਕਾ ਨਹੀਂ ਮਿਲੇਗਾ ਕਿ ਸਰਕਾਰ ਨੇ ਇਹ ਕੰਮ ਨਹੀਂ ਕੀਤਾ ਅਤੇ ਉਹ ਕੰਮ ਨਹੀਂ ਕੀਤਾ। ਹੁਣ ਤਾਂ ਲੋਕਾਂ ਨੂੰ ਆਪਣੇ ਕੰਮ ਆਪ ਹੀ ਕਰਨੇ ਪੈਣਗੇ। ਜੋ planning ਹੁੰਦੀ ਹੈ ਹੁਣ ਉਹ ਆਪ ਹੀ ਕਰਿਆ ਕਰਨਗੇ ਔਰ ਹੁਣ ਉਨ੍ਹਾਂ ਦੀ ਨੁਕਤਾਚੀਨੀ ਨਹੀਂ ਸੁਣੀ ਜਾਏਗੀ। ਹੁਣ ਉਹ ਆਪ ਹੀ ਉਹ ਤਰੀਕੇ ਸਿਖਿਆ ਕਰਨਗੇ ਕਿ ਪੰਚਾਇਤਾਂ ਦੀ ਤਰੱਕੀ ਦੇ ਵਾਸਤੇ ਪਿੰਡਾਂ ਦੇ ਲੋਕਾਂ ਨੂੰ encourage ਕਰਨ ਲਈ ਪਿੰਡਾਂ ਵਿਚ ਕਿਸਤਰ੍ਹਾਂ ਇਤਫਾਕ ਰਾਏ ਨਾਲ ਕੰਮ ਕਰਨਾ ਹੈ। ਹੁਣ ਜਦੋਂ ਨਵੀਆਂ ਪੰਚਾਇਤਾਂ ਦੀਆਂ elections ਹੋਈਆਂ ਤਾਂ ਪੰਜਾਬ ਸਰਕਾਰ ਨੇ ਪੰਚਾਇਤਾਂ ਦੀ election ਇਤਫਾਕ ਰਾਏ ਨਾਲ ਕਰਨ ਵਾਲੇ ਪਿੰਡਾਂ ਲਈ ਜੋ 41 ਲਖ 95 ਹਜ਼ਾਰ ਰੁਪਏ ਦੀ ਰਕਮ ਇਨਾਮ ਵਜੋਂ ਦਿਤੀ ਹੈ ਮੈਂ ਸਮਝਦਾ ਹਾਂ ਕਿ ਇਨ੍ਹਾਂ ਪੰਜਾਬ ਦੇ ਪਿੰਡਾਂ ਦੇ ਲੋਕਾਂ ਦੇ ਇਤਫਾਕ ਵਿਚ ਵਾਧਾ ਕਰਨ ਦਾ ਉਪਰਾਲਾ ਕੀਤਾ ਹੈ।

ਮੇਰੇ ਭਾਈ ਕਾਮਰੇਡ ਮੈਂਬਰ ਡਾਕਟਰ ਭਾਗ ਸਿੰਘ ਨੇ ਸਰਕਾਰ ਕੋਲੋਂ ਇਹ demand ਕੀਤੀ ਹੈ ਕਿ ਪੰਚਾਇਤਾਂ ਨੂੰ ਮਾਲੀਏ ਦਾ 50 per cent ਹਿਸਾ ਦੇਣਾ ਚਾਹੀਦਾ ਹੈ। ਇਸ ਵੇਲੇ ਬਜਟ ਵਿਚ ਮਾਲੀਏ ਦੇ 10 per cent ਹਿਸੇ ਦੀ provision ਪੰਚਾਇਤਾਂ ਵਾਸਤੇ ਕੀਤੀ ਗਈ ਹੈ। ਵੈਸੇ ਤਾਂ ਇਹ ਮੈਂਬਰ ਹਮੇਸ਼ਾ ਸਰਕਾਰ ਵਲੋਂ ਦਿਤੇ ਗਏ ਅੰਕੜਿਆਂ ਨੂੰ criticise ਕਰਦੇ ਹਨ, ਨਾਲ ਹੀ ਇਸ ਤਰ੍ਹਾਂ ਦੀ ਮੰਗ ਕਰਦੇ ਹਨ। ਮੈਂ ਕਹਿੰਦਾ ਹਾਂ ਕਿ ਕੀ ਇਨ੍ਹਾਂ ਨੂੰ ਪਤਾ ਨਹੀਂ ਕਿ ਪੰਜਾਬ ਦੀਆਂ ਜਿਹੜੀਆਂ holdings ਹਨ, ਉਨ੍ਹਾਂ ਦਾ 70 per cent ਹਿਸਾ ਤਾਂ ਉਹ ਹਨ ਜਿਹੜੀਆਂ ਪੰਜ ਪੰਜ ਏਕੜ ਜਾਂ ਇਸ ਤੋਂ ਵੀ

[ਸਰਦਾਰ ਹਰਬੰਸ ਸਿੰਘ]

ਘਟ ਜ਼ਮੀਨ ਦੀਆਂ ਹਨ ਔਰ ਵਡੀਆਂ holdings ਵਾਲੇ ਮਾਲਕ ਤਾਂ ਪੰਜਾਬ ਵਿਚ ਹਨ ਹੀ ਨਹੀਂ ਔਰ ਇਨ੍ਹਾਂ 70 per cent ਜ਼ਮੀਨਾਂ ਦਾ ਮਾਲੀਆ ਜੋ ਹੈ ਉਹ ਸਰਕਾਰ ਨੇ ਲੋਕਾਂ ਨੂੰ ਦੇ ਦਿੱਤਾ ਹੈ ਔਰ ਕਿਹਾ ਹੈ ਕਿ ਉਹ ਰਕਮ ਪੰਚਾਇਤਾਂ ਦੀ development ਤੇ ਲਗਾਈ ਜਾਵੇ ? ਫਿਰ ਪੰਜਾਬ ਸਰਕਾਰ ਨੇ ਪੰਚਾਇਤਾਂ ਦੇ ਮੈਂਬਰਾਂ ਨੂੰ ਇਹ ਮੌਕਾ ਦਿਤਾ ਹੈ ਕਿ ਇਸ ਬਜਟ ਵਿਚ ਉਨ੍ਹਾਂ ਨੂੰ education ਦੇਣ ਲਈ ਔਰ ਉਨ੍ਹਾਂ ਦੀ training ਲਈ provision ਕੀਤੀ ਹੈ। ਇਸ ਕੰਮ ਤੇ ਇਸ ਨੇ ਪੈਸੇ ਖਰਚ ਕਰਨੇ ਹਨ ਔਰ ਇਸ ਕੰਮ ਲਈ ਕੁਝ ਸਮਾਂ ਲਗਾਣਾ ਹੈ। ਇਹ ਇਸ ਨੇ ਇਕ ਬੜੀ healthy convention ਕਾਇਮ ਕੀਤੀ ਹੈ ਕਿਉਂਕਿ ਕੁਝ ਲੋਕ ਧੜਿਆਂ ਵਿਚ ਆ ਕੇ ਕੁਝ ਐਸੇ ਪੰਚ ਔਰ ਸਰਪੰਚ ਚੁਣ ਲੈਂਦੇ ਹਨ ਜਿਨ੍ਹਾਂ ਨੂੰ ਪੰਚਾਇਤਾਂ ਦੀ administration ਚਲਾਉਣ ਦੇ ਕੰਮ ਦੀ ਵਾਕਫੀਅਤ ਨਹੀਂ ਹੁੰਦੀ। ਇਸ ਕਰਕੇ ਇਹ ਜ਼ਰੂਰੀ ਹੈ ਕਿ ਉਸ section ਦੇ ਲੋਕ ਜੋ ਧੜਿਆਂ ਵਿਚ ਆਏ ਨੇ ਔਰ ਉਸ section ਦੇ ਲੋਕ ਜਿਹੜੇ ਧੜੇਬਾਜ਼ੀ ਤੋਂ ਬਿਨਾ ਆਏ ਨੇ ਉਨ੍ਹਾਂ ਸਾਰਿਆਂ ਨੂੰ ਸਿਆਣਾ ਬਣਾ ਕੇ ਪੰਚਾਇਤਾਂ ਦੀ administration ਚਲਾਈ ਜਾਵੇ। ਇਹ ਪੰਜਾਬ ਸਰਕਾਰ ਨੇ democratic set up ਵਿਚ ਇਕ ਨਵਾਂ ਮੋੜ ਲਿਆਂਦਾ ਹੈ।

ਇਕ ਗੱਲ ਹੋਰ ਮੈਂ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੂੰ ਅਰਜ਼ ਕਰਦਾ ਹਾਂ। 1958-59 ਦੀ Estimates Committee ਨੇ ਆਪਣੀ ਜਿਹੜੀ report ਦਿਤੀ ਸੀ ਉਸ ਦੇ ਸਫਾ ੨ ਤੇ ਉਸ ਨੇ ਲਿਖਿਆ ਸੀ ਕਿ Police Department ਦੇ ਅਫਸਰ ਪੰਚਾਇਤਾਂ ਦੇ ਮੈਂਬਰਾਂ ਨਾਲ ਚੰਗੇ ਤਰੀਕੇ ਨਾਲ ਪੇਸ਼ ਨਹੀਂ ਆਉਂਦੇ ਔਰ ਉਨ੍ਹਾਂ ਨਾਲ ਉਹ ਮਿਠੇ ਲਫਜ਼ਾਂ ਵਿਚ ਨਹੀਂ ਬੋਲਦੇ ਅਤੇ ਉਨ੍ਹਾਂ ਦਾ proper ਸਤਿਕਾਰ ਨਹੀਂ ਕਰਦੇ। ਇਸ ਤਰ੍ਹਾਂ ਦੀਆਂ ਬਹੁਤ ਮਿਸਾਲਾਂ ਮਿਲਦੀਆਂ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਉਹ ਉਨ੍ਹਾਂ ਨਾਲ ਠੀਕ ਵਰਤਾਵ ਨਹੀਂ ਕਰਦੇ। ਇਸ ਲਈ ਸਾਡੇ ਮਨਿਸਟਰ ਸਾਹਿਬ ਨੂੰ ਇਸ ਪਾਸੇ ਉਚੇਚਾ ਧਿਆਨ ਦੇਣਾ ਚਾਹੀਦਾ ਹੈ ਔਰ ਪੰਚਾਂ ਨੂੰ ਔਰ ਸਰਪੰਚਾਂ ਨੂੰ proper respect ਮਿਲਣੀ ਚਾਹੀਦੀ ਹੈ। ਜੇਕਰ ਸਾਡੀ ਸਰਕਾਰ ਉਨ੍ਹਾਂ ਦੀ respect ਕਾਇਮ ਨਹੀਂ ਰਖ ਸਕਦੀ ਤਾਂ ਮੈਂ ਸਮਝਦਾ ਹਾਂ ਕਿ ਇਹ ਨਵਾਂ democratic set up ਜਿਹੜਾ ਇਸ ਨੇ ਕਾਇਮ ਕੀਤਾ ਹੈ, ਉਹ ਕਾਮਯਾਬ ਨਹੀਂ ਹੋ ਸਕੇਗਾ। ਇਸੇ ਤਰ੍ਹਾਂ ਮਾਲ ਦੇ ਮਹਿਕਮੇ ਦੇ ਥਲੇ ਦੇ ਕਰਮਚਾਰੀ, ਪਟਵਾਰੀ ਦੇ ਮੁਤੱਲਕ ਵੀ ਦਸਿਆ ਗਿਆ ਹੈ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੂੰ ਹਲੂਣਾ ਦੇਣਾ ਚਾਹੀਦਾ ਹੈ ਜਦ ਕਿ ਸਰਕਾਰ ਦਾ ਮਨਸ਼ਾ ਇਹ ਹੈ ਕਿ decentralisation of power ਕਰਕੇ ਥਲੇ ਵਾਲੇ ਲੋਕਾਂ ਨੂੰ administration ਚਲਾਉਣ ਦੀ ਜਾਚ ਸਿਖਾਈ ਜਾਵੇ। ਇਸ ਲਈ ਮੈਂ ਇਸ democratic set up ਵਿਚ ਸਰਕਾਰ ਦੀ ਤਵਜੋ ਬੜੇ ਜ਼ੋਰ ਨਾਲ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਉਹ ਪਿੰਡਾਂ ਦੇ ਪੰਚਾਂ ਦੇ ਸਤਿਕਾਰ ਦਾ ਪੂਰਾ ਪੂਰਾ ਧਿਆਨ ਰਖੇ।

ਇਕ ਗੱਲ ਹੋਰ, ਡਿਪਟੀ ਸਪੀਕਰ ਸਾਹਿਬ, ਪਿੰਡਾਂ ਦੀਆਂ ਪੰਚਾਇਤਾਂ ਵਿਚ ਦੇਖਣ ਵਿਚ ਆਈ ਹੈ ਔਰ ਉਸ ਬਾਰੇ Estimates Committee ਦੀ ਉਸੇ report ਦੇ ਸਫਾ 3 ਅਤੇ ਪਹਿਰਾ 16 ਵਿਚ ਦਸਿਆ ਹੋਇਆ ਹੈ ਕਿ ਪਿੰਡਾਂ ਦੀਆਂ ਪੰਚਾਇਤਾਂ ਵਿਚ ਇਸ ਤਰ੍ਹਾਂ ਦੀਆਂ ਮਿਸਾਲਾਂ ਪਾਈਆਂ ਜਾਂਦੀਆਂ ਹਨ ਕਿ ਉਨ੍ਹਾਂ ਦੇ Secretaries ਜਾਂ ਹੋਰ

ਦੂਜੇ ਜਿਹੜੇ ਕਰਮਚਾਰੀ ਹਨ ਉਹ ਉਨ੍ਹਾਂ ਨੂੰ ਕਈ ਵਾਰ ਭੁਲੇਖੇ ਵਿਚ ਪਾ ਦਿੰਦੇ ਹਨ । ਇਸ ਲਈ ਜਿਥੇ ਉਨ੍ਹਾਂ ਨੂੰ educate ਕਰਨ ਦੀ ਜ਼ਿਮੇਂਵਾਰੀ ਸਰਕਾਰ ਨੇ ਆਪਣੇ ਉਪਰ ਲਈ ਹੈ ਉਥੇ ਇਸ ਨੂੰ ਉਨ੍ਹਾਂ ਨੂੰ ਕੁਝ ਜ਼ਰੂਰੀ literature ਔਰ ਕਨੂੰਨੀ ਕਿਤਾਬਾਂ ਵੀ supply ਕਰਨੀਆਂ ਚਾਹੀਦੀਆਂ ਹਨ ਜਿਨ੍ਹਾਂ ਐਕਟਾਂ ਨਾਲ ਨਿੱਤ ਪੰਚਾਇਤਾਂ ਦਾ ਵਾਸਤਾ ਪੈਂਦਾ ਹੈ । ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ Acts ਦਾ translation, regional languages ਵਿਚ ਕਰ ਕੇ ਪੰਚਾਇਤਾਂ ਨੂੰ ਮੁਹਈਆ ਕਰੇ । ਅਜੇ ਤਕ ਉਹ Acts ਪੰਚਾਇਤਾਂ ਨੂੰ ਨਹੀਂ ਮਿਲੇ । ਜਿਹੜੀਆਂ ਜ਼ਰੂਰੀ ਚੀਜ਼ਾਂ ਹਨ, ਜਿਹੜੇ ਲਵਾਜ਼ਮਾਤ ਹਨ, ਪੰਚਾਇਤਾਂ ਦੇ ਮਹਿਕਮੇ ਨੂੰ ਉਹ ਪੰਚਾਇਤਾਂ ਲਈ ਮੁਹਈਆ ਕਰਨੇ ਚਾਹੀਦੇ ਹਨ । ਮੈਨੂੰ ਇਸ ਗੱਲ ਵਿਚ ਬੜਾ ਫ਼ਖਰ ਮਹਿਸੂਸ ਹੁੰਦਾ ਹੈ ਕਿ Community Department ਨੇ ਲੋਕਾਂ ਵਿਚ ਬੜੀ ਜਾਗ੍ਰਤੀ ਪੈਦਾ ਕੀਤਾ ਹੈ । ਕੋਈ ਅਖਾਂ ਬੰਦ ਕਰਕੇ ਕਹਿ ਦੇਵੇ ਕਿ ਕੁਝ ਕੰਮ ਨਹੀਂ ਕੀਤਾ ਤਾਂ ਵਖਰੀ ਗੱਲ ਹੈ । (*Interruptions*) ਜੇਕਰ ਮੈਨੂੰ ਪਤਾ ਹੁੰਦਾ ਤਾਂ ਮੈਂ ਆਪਣੇ ਦੋਸਤਾਂ ਨੂੰ ਪਿਛਲੇ ਐਤਵਾਰ ਨੂੰ ਆਪਣੇ ਨਾਲ ਲੈ ਜਾਂਦਾ ਅਤੇ ਵਿਖਾਉਂਦਾ ਕਿ ਮੇਰੇ ਇਲਾਕੇ ਵਿਚ ਇਕ ਮੇਲਾ ਲਗਾ ਸੀ, ਉਥੇ agriculture produce ਦੀ ਨੁਮਾਇਸ਼ ਲਗੀ ਸੀ । ਡਿਪਟੀ ਮਨਿਸਟਰ, ਤਾਲਿਬ ਸਾਹਿਬ ਨੇ ਵੇਖਿਆ ਸੀ ਕਿ ਉਥੇ 7 ਫੁਟ ਅਤੇ ਤਿੰਨ ਇੰਚ ਲੰਮਾ ਕਣਕ ਦਾ ਬੂਟਾ ਮਿਣਿਆ ਗਿਆ ਸੀ (*Interruptions*) ਇਹ ਸਾਰੀ ਚੀਜ਼ Community Depvelopment Department ਦੇ ਕਰਮ-ਚਾਰੀਆਂ ਦੀ ਮਿਹਨਤ ਦੇ ਸਦਕੇ ਹੈ, ਖਾਦ ਇਸਤੇਮਾਲ ਕਰਨ ਦਾ ਤਰੀਕਾ, ਹਲ ਵਾਹੁਣ ਦਾ ਤਰੀਕਾ ਉਨ੍ਹਾਂ ਨੇ ਸਿਖਾਇਆ ਹੈ (*Interruptions*) ਮੇਰਾ ਮਤਲਬ ਕਣਕ ਦੇ ਪੌਦੇ ਤੋਂ ਹੈ । ਜੇਕਰ ਕੋਈ ਇਸ ਗੱਲ ਨੂੰ ਗਲਤ ਕਹੇ ਤਾਂ ਮੈਂ ਹੁਣ ਵੀ ਕਹਿੰਦਾ ਹਾਂ ਕਿ ਮੇਰੇ ਨਾਲ ਜਾ ਕੇ ਵੇਖ ਲਵੇ Community Development Department ਵਾਲਿਆਂ ਨੇ ਲੋਕਾਂ ਨੂੰ ਚੰਗੀ ਫਸਲ produce ਕਰਨ ਦਾ ਤਰੀਕਾ ਦਸਿਆ ਹੈ । (*At this stage Mr. Speaker occupied the Chair.*) ਮੈਂ ਇਕ ਦੋ ਗਲਾਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ । ਸੁਣਨ ਵਿਚ ਆਇਆ ਹੈ ਕਿ ਗ੍ਰਾਮ ਸੇਵਕਾਂ ਨੂੰ home districts ਵਿਚ ਲਗਾਇਆ ਜਾਏਗਾ । ਗਰਾਮ ਸੇਵਕਾਂ ਦੇ ਬਾਰੇ ਹਾਊਸ ਵਿਚ ਬਹੁਤ ਸ਼ਿਕਾਇਤਾਂ ਆਉਂਦੀਆਂ ਰਹੀਆਂ ਹਨ । ਇਹ B. D. Os. ਦੇ control ਵਿਚ ਨਹੀਂ ਹਨ । ਪਤਾ ਨਹੀਂ rules ਹੀ ਅਜਿਹੇ ਹਨ ਕਿ ਇਨ੍ਹਾਂ ਉਪਰ check ਨਹੀਂ ਹੈ । ਉਨ੍ਹਾਂ ਨੂੰ home districts ਵਿਚ ਨਹੀਂ ਲਗਾਉਣਾ ਚਾਹੀਦਾ । ਮੇਰੀ ਇਹ ਸ਼ਿਕਾਇਤ ਹੈ ਅਤੇ ਮੇਰਾ ਤਜਰਬਾ ਵੀ ਹੈ ਕਿ ਉਹ politics ਵਿਚ ਹਿਸਾ ਲੈਣ ਲਗ ਪੈਂਦੇ ਹਨ । ਛੋਟੀਆਂ ਛੋਟੀਆਂ ਪਾਰਟੀਆਂ ਵਿਚ ਹਿਸਾ ਲੈਣ ਲਗ ਪੈਂਦੇ ਹਨ । ਇਨ੍ਹਾਂ ਨੂੰ ਦੂਰ ਰਖਣਾ ਚਾਹੀਦਾ ਹੈ ਤਾਂ ਜੋ ਉਹ ਪੂਰੀ ਮਿਹਨਤ ਨਾਲ ਆਪਣਾ ਕੰਮ ਸਰਅੰਜਾਮ ਦੇਣ । ਜਿਥੋਂ ਤਕ ਲੋਕਾਂ ਨੂੰ Development ਦੇ ਕੰਮਾਂ ਵਿਚ ਉਤਸ਼ਾਹ ਦੇਣ ਦਾ ਤਾਅੱਲੁਕ ਹੈ ਉਹ ਸ਼ਲਾਘਾਯੋਗ ਹੈ । ਜੇ ਕਰ ਕਿਸੇ ਮੈਂਬਰ ਨੇ ਵੇਖਣਾ ਹੈ ਤਾਂ ਮੇਰੇ ਹਲਕੇ ਵਿਚ ਜਾ ਕੇ ਵੇਖ ਲਵੇ । B. D. Os ਦੇ ਮਹਿਕਮੇ ਦੇ ਜ਼ਰੀਏ 86 ਮੀਲ ਲੰਬੀ ਨਾਲੀ voluntarily ਮੇਰੇ block ਵਿਚ ਖੋਦੀ ਗਈ ਹੈ । ਅਸੀਂ ਵੇਖਦੇ ਹਾਂ ਕਿ ਸਰਕਾਰ ਕੋਲ ਪੰਜਾਂ ਜਾਂ ਸੱਤਾਂ ਸਾਲਾਂ ਤਕ ਵੀ ਸੇਮ ਨੂੰ ਦੂਰ ਕਰਨ ਵਾਸਤੇ ਪੈਸੇ ਨਹੀਂ ਹਨ । B. D. Os ਪਿੰਡਾਂ ਵਿਚ ਜਾ ਕੇ ਪਰ੍ਹੇ ਵਿਚ ਬੈਠ ਕੇ ਲੋਕਾਂ

[ਸਰਦਾਰ ਹਰਬੰਸ ਸਿੰਘ]

ਨੂੰ ਸਹੀ problems ਸਮਝਾਉਂਦੇ ਹਨ ਤਾਂ ਲੋਕਾਂ ਨੂੰ ਆਪਣੇ ਫ਼ਰਜ਼ ਦੀ ਸਮਝ ਆ ਜਾਂਦੀ ਹੈ ਉਨ੍ਹਾਂ ਨੂੰ ਉਤਸ਼ਾਹ ਮਿਲਦਾ ਹੈ ਅਤੇ ਉਹ ਦੁਗਣੇ ਤਿਗਣੇ ਹੋ ਕੇ ਕਹੀਆਂ ਪਕੜ ਕੇ ਕੰਮ ਵਿਚ ਜੁਟ ਜਾਂਦੇ ਹਨ । Comunity Project ਵਾਲੇ ਜਿਹੜਾ ਸਲਾਨਾ ਮੇਲਾ ਰਖਦੇ ਹਨ ਇਸ ਨਾਲ ਲੋਕਾਂ ਨੂੰ ਬਹੁਤ ਉਤਸ਼ਾਹ ਮਿਲਦਾ ਹੈ । ਉਹ ਪਸ਼ੂ ਪਾਲਨ, ਮੁਰਗੀ ਪਾਲਨ ਅਤੇ agriculture ਦੇ ਕੰਮ ਨੂੰ ਬੜੀ ਚੰਗੀ ਤਰ੍ਹਾਂ ਨਿਭਾਉਂਦੇ ਹਨ । ਇਹ ਜਿਹੜਾ ਇਸੇ Department ਨੂੰ ਜਾਂਦਾ ਹੈ । ਇਕ ਗਲ ਮੈਂ ਹੋਰ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ । ਮੈਨੂੰ ਦੁਖ ਨਾਲ ਕਹਿਣਾ ਪੈਂਦਾ ਕਿ ਜਾਂ ਤਾਂ Department ਨੇ ਅਜਿਹੀ ਹਦਾਇਤ ਨਹੀਂ ਦਿਤੀ ਅਤੇ ਜਾਂ ਇਸ ਪਾਸੇ ਪੂਰੀ ਤਵੱਜੋ ਨਹੀਂ ਦਿਤੀ ਗਈ ਕਿ ਲੋਕਾਂ ਨੂੰ ਡੰਗਰਾਂ ਦਾ ਗੋਹਾ ਬਾਲਣ ਦੇ ਤੌਰ ਤੇ ਨਹੀਂ ਇਸਤੇਮਾਲ ਕਰਨਾ ਚਾਹੀਦਾ । ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਹ ਆਪਣੇ ਮਹਿਕਮੇ ਦੀ energy ਇਸ ਪਾਸੇ ਲਗਾਉਣ । ਕੋਈ ਅਜਿਹੀ ਹਦਾਇਤ ਮਹਿਕਮੇ ਨੂੰ ਜਾਰੀ ਕਰਨ ਜਿਸ ਨਾਲ ਉਹ ਲੋਕਾਂ ਨੂੰ ਸਮਝਾਵੇ ਕਿ ਗੋਹਾ ਪਥ ਕੇ ਬਾਲਣ ਨਾਲ ਸਾਡਾ ਬੜਾ ਨੁਕਸਾਨ ਹੁੰਦਾ ਹੈ । ਲੋਕਾਂ ਨੂੰ ਪਤਾ ਲਗਣਾ ਚਾਹੀਦਾ ਹੈ ਕਿ ਗੋਹਾ ਬਾਲਣ ਨਾਲ ਅਸੀਂ ਦੇਸ਼ ਦੀ ਦੌਲਤ ਗਵਾ ਰਹੇ ਹਾਂ । ਇਨ੍ਹਾਂ ਸ਼ਬਦਾਂ ਨਾਲ ਮੈਂ Opposition ਦੇ ਭਾਈਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਨਾਮੁਨਾਸਿਬ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ । ਇਹ ਉਨ੍ਹਾਂ ਨੂੰ ਸ਼ੋਭਾ ਨਹੀਂ ਦਿੰਦਾ ।

**राम्रो गजराज सिंह** (गुड़गांव) : जनाब स्पीकर साहिब, इस चीज़ पर दोनों तरफ के मेम्बर साहिबान की तरफ से ख्यालात का इज़हार किया गया है । किसी को भी एतराज़ नहीं कि पंचायतें होनी चाहिएं । हिन्दुस्तान की development का आधार पंचायतों पर है । Development schemes का पंचायतों के मातहत होना निहायत लाज़मी है । सवाल schemes की implemention का है–किस तरह implementation हो रही है, किस असूल पर हो रही है और किस असूल पर होनी चाहिए थी । मैं आप को बताना चाहता हूं कि आज से 80 साल पहले गुड़गांव में एक D.C. मिस्टर मेकँजी हुआ करते थे । जो काम वह करते थे उनमें उनको किसी तरह भी शरम महसूस नहीं होती थी जैसे कि आजकल के अफसरों को होती है । वह हर रेलवे स्टेशन पर धर्मशाला बनाया करते, बोढ़, पीपल के दरख्त के नीचे बैठ जाते, पियाओ बनाते । उनके बाद मिस्टर ब्रेन ने उस इलाके में rural uplift का काम किया । उस वक्त बड़े बड़े हिन्दुस्तान के नेताओं को भी शुबा हुआ कि अंग्रेज होकर वह किस policy के तहत इतनी भारी ग्राम सेवा कर रहा है । लेकिन उनका काम ज्यादा देर तक न चल सका जब कि दूसरे बड़े-बड़े I.C.S. अफसरों ने जो कि बड़े बड़े ओहदों पर काम करते थे यह एतराज़ किया कि जिस तरह से मिस्टर ब्रेन हिन्दुस्तान की तरक्की का काम कर रहा है अगर वह ऐसे ही करता रहा तो हम resign कर देंगे । उस वक्त महात्मा गान्धी जी ने भी अपने कई शिष्यों को अपने आश्रम में से मिस्टर ब्रेन के तहत काम सीखने के लिए भेजा । मनीबहन और दूसरी high calibre की ladies और मर्द तमाम हिन्दुस्तान से उस काम को देखने और सीखने के लिए गए । उस वक्त मैं डिस्ट्रिक्ट बोर्ड का अधिकारी था । मैं अर्ज़ करूंगा कि development का काम नेक नियती से होना चाहिए । खाद के गढ़ों का

ज़िक्र हुआ । इस में कोई शक नहीं कि जितना खाद हम बाहर से मंगाते हैं या कारखानों में बनाते हैं वह तकरीबन आधा बच सकता है अगर हम गांव में अपनी खाद अच्छे ढंग से तैयार करें । उन दिनों के खोदे हुए गढ़े जो ऊपर से covered थे वह आज तक मौजूद हैं । इसी तरह से अंजन घास है जिस पर Australia में Whaler घोड़े पलते हैं । वहां पर उन दिनों काफी था अब तो बस नमूने के तौर पर देखने को रह गया है । खराब से खराब desert में यह घास लगाने से 5 साल में ज़मीन अच्छी हो जाती है और 6 कटाइयों के बाद बढ़िया चारा बन जाती है । इस तरफ भी कोई ध्यान नहीं दिया जाता ।

हमारे हां B.D.Os. की वबा भी खूब आई । यह ठीक है कि कुछ B.D.Os. अच्छा काम भी करते हैं मगर शुरु में तो यह वह लोग थे जो Civil Supplies से फारिग हो कर आए थे । उन्हें चूंकि कहीं provide करना था, इधर लगा दिए । वह थे लड़ाई के वक्त के Civil Supplies के महकमे के । उन्होंने ने तो वहां कसर छोड़ी थी न यहां छोड़ी । मैं किसी का नाम नहीं लेना चाहता । एक साहिब थे उन्हों ने एक बिल्कुल कागज़ी स्कीम बनाई कि 200 Wagons कोयला मिल जाय तो तमाम गांव पक्के हो जाएं । जब कोयला मिल गया तो कह दिया कि हमारे पास तो पैसे नहीं उठाने के लिए, बेच देना चाहिए । चुनांचि वहीं बैठ कर सारा कोयला black market में बेच दिया । (*Interruption*) ऐसे लोगों को बहबूदी के महकमा पर लाद दिया गया । मगर मेरे कहने का मतलब यह नहीं कि महकमा खराब है या इस के ज़िम्मे जो काम है वह खराब है । यह तो गांव की तरक्की का आधार है मगर यह ज़रूर है कि इसे सही तौर पर किया जाए और सही किस्म के आदमी इस काम पर लगाए जाएं ।

जनाब, आप को ध्यान होगा कि पहले यह था कि एक खास नमूने की building बनवा दो और साल का खर्च दे दो तो कहीं पर स्कूल ले लो । इस तरह जितने स्कूल बने उन जैसे आज गवर्नमैंट के पैसे से भी नहीं बनते । वह है तरीका self-help का लोगों को अहसास हो कि हमारे लिए यह अच्छी चीज़ है । हरियाना का मुझे पता है कि अगर कहीं रुपया पूरा न हुआ तो cattle fairs करके पूरा कर दिया गया । इसी तरह मैंने suggest किया था कि अगर 50 गांव को मिला कर एक सड़क self help से बने तो 5 साल के बाद transport उन्हीं गांवों को दी जाए न कि किसी हेरा फेरी करने वाले बड़े सरमायादार को । इस तरह से सड़कें बन सकती और बनी हैं । एक 12 मील लम्बी सड़क खालिस self-help basis पर लोगों ने बनाई । Chief Minister साहिब ने ऐलान किया एक बड़े जलसे में कि चूंकि तुम ने सड़क बनाई है, transport भी तुम्हें ही मिलेगी । मगर वह मिल गई एक मुँह लगे बहुत बड़े सरमायादार को (*Interruption*) मैं यह सलाह के तौर पर कह रहा हूं, criticise करने के लिए नहीं, कि आप लोगों को इस निहायत अहम काम के लिए ठोस *impetus* दें, महज़ प्रचार से काम न चलेगा ।

**(एक आवाज :** (बड़े सरमायदार ने कांग्रेस को काफी रुपया दिया होगा) अजी जब आप हमारे पर यकीन ले आओ गे तो अपने आप रुपया भी देने लग जाओगे कि यह सही काम कर रहें हैं ।

[राम्रो गजराज सिंह]

तो, जनाब, मैं ग्रामोद्धार की बात कर रहा था । यह तो है नहीं कि किसी foreigner ने यह स्कोम बनाई थी । यह तो महात्मा जी का बताया हुआ रास्ता है । यह काम development blocks और पंचायतों के जरिये गांवों मे हो रहा है । इस की basis चीजें हैं cottage industries, खाद की सम्भाल, small artisan training वगैरह । मगर इस काम को वह B. D. O. साहिब क्या करेंगे जिन्हें हर वक्त डर रहता हो कि मेरी पतलून की crease न खराब हो जाए । इन लोगों को गांव वालों से हमदर्दी नहीं, नफरत है । भला वह चमड़ा रंगने वाले से क्यों कर बात करेगा और आप चाहे कैसा ही बढ़िया programme बनाते जाओ वह implement नहीं करवा सकेगा । इस के लिए तो गांव वालों से खास हमदर्दी रखने वाले लोगों को लिया जाना चाहिए । ज़िले में सैलाब से तबाही हुई तो सब अफसर और दूसरे लोग भागे भागे गए । उन्होंने गांव वालों से पूछा कि B. D. O. कहां है । उन्होंने जवाब दिया कि वह तो आज तक देखा ही नहीं । वहां वह क्यों कर आ सकते हैं जब कि उन की पतलून को धुलवाने का बजट में provision ही नहीं है । यह सही किस्म का staff नहीं है जैसा कि Evaluation Committee ने अपनी report में कहा है । रुपया सही काम के लिए दिया जाना चाहिए और जो अपनी गलती हो मान लेनी चाहिए और सही suggestion पर अमल करना चाहिए । जैसे एक साहिब ने कहा था कि B.D.O. की जगह पटवारियों को रख दो । मैं कहता हूं एक एक तहसील में नायब तहसीलदार रख दो, कानूंगो रख दो जो यह development का काम करें । असल में आज कल भी यही लोग काम करते हैं । B.D.O. वगैरह नहीं करते । यह अमर वाका है आप कहीं देख लें । अगर इन को बीच में से निकाल दिया जाए तो revenue staff पर D. C. या कमिश्नर का control तो होगा । आज कल तो B.D.O. को D. C. कहता है यह काम करो वह जवाब देता है मुझे तो अपने महकमे से हुक्म नहीं मिला, मैं ऐसा नहीं कर सकता । (*Interruption*) मैं दो मिनट में कुछ suggestions और रखना चाहता हूं ।

मैं यह अर्ज़ करना चाहता हूं कि जो development के काम हैं वह गांव वालों को competition के तौर पर दें और उन्हें यह कहा जाय कि तुम 50 per cent यह काम करो बाकी का खर्च हम देंगे । एक बात और है कि यह जो B.D.Os. हैं यह trained नहीं हैं इस लिए काम पूरी तरह चला नहीं पाते । लिहाज़ा इनको ऐसी training दी जाए कि काम के साथ साथ जनता के लिए सेवा भाव भी पैदा हो सके । और इस के लिए जहां गांधी जी का आश्रम है वहां पर इन को काम करना सिखाया जाए ।

**श्री मंगल सेन** (रोहतक) : स्पीकर साहिब, जो डिमांड यहां चल रही है और जिस पर Treasury Benches पर बैठे हुए मैम्बर साहिबान ने बढ़ चढ़ कर हिस्सा लिया है, उस पर बोलते हुए मैं यह कहना चाहता कि प्रजा तंत्र राज्य में सच्ची बात से हमें इनकार नहीं करना चाहिए । हमारे देश के राष्ट्रपिता महात्मा गांधी ने जो स्वप्न देखा था और जिस के आधार पर उन्होंने सत्यमेव जयते का नारा

लगाया था उस स्वप्न को साकार करने के लिए हमारी सरकार तैयार नहीं इसलिए मुझे बहुत दुःख होता है । और उनके नारे के ठीक विपरीत यह सरकार चल रही है और इस का नारा है असत्यमेव जयते । मैं, जनाब, एक रिपोर्ट के बारे में कहना चाहता हूं जो कि सरदार राजेन्द्र सिंह जी ने दी थी । वे Evaluation Committee के चेयरमैन nominate किए गए थे, और उन्होंने Community Projects के बारे में जगह जगह पर जा कर एक रिपोर्ट तैयार की थी । लेकिन इस सरकार ने उस को छिपा लिया है और उस पर विचार नहीं किया । उस रिपोर्ट को इस सरकार ने cold storage में रख दिया । इस से पता चलता है कि गवर्नमैंट खुद गुनाहगार है ।

स्पीकर साहिब, जो डिवलपमेंट डिपार्टमेंट का काम है उसमें यह है कि कच्ची सड़कों को पक्का करवाया जाय और जो मकान रिहायश के काबिल नहीं उनको दुरुस्त कराया जाए, Adult Education बढ़ाई जाए । लेकिन जो B. D. O. साहिब हैं इन चीज़ों की तरफ कोई ध्यान नहीं देता । हां, अगर कोई कांग्रेस का जल्सा होना होगा तो जगह जगह पर प्रचार करेंगे और पंचों को और सरपंचों को वहां पर पहुंचा देंगे जहां पर चीफ मनिस्टर साहिब ने आना होगा और उस वक्त बसें इस काम के लिए इस्तेमाल होंगी । क्या यह बसें जनता के रुपयों से नहीं खरीदी गई ? इस में किसान और मजदूर का रुपया नहीं लगा ? अगर लगा है तो उनको इस तरह नाजायज तौर पर क्यों इस्तेमाल किया जाता है ? स्पीकर साहिब, इस सरकार को इस बात का जवाब देना चाहिए । और इस के अलावा जो पैसा प्रचार पर खर्च होता है वह किसी बिरला और टाटा का तो नहीं है, वह भी उन्हीं किसानों का है । फिर क्यों उसे बेबाद किया जाता है ? मैं, जनाब, अब पंचायत डिपार्टमेंट के बारे में कहना चाहता हूं अगर आप इजाज़त दें तो । जनाब, इस में भी बेहद रुपया misuse किया जा रहा है । इस से भी पहले मैं B. D. O.s की बात बतला दूं कि इनका selection political आधार पर होता है और जिस को चीफ मिनिस्टर कह दें कि यह मुंडा बड़ा चंगा है इसनूं B. D. O. लगा दिओ (हंसी) वही B. D. O. लगा दिया जाता है । इसके लिए न तो कोई Commission है और न कोई competition ही है । बस इन का कहना तो यही है कि बस आपने ख्यालात दा होणा चाहीदा है......

संगरूर के B.D.O. पर 420 का मुकद्दमा चल रहा है । इसी तरह से हिसार का B.D.O. criminal cases में involved है । मैं, निवेदन करना चाहता हूं कि यह एक important post है क्योंकि B.D.O., Panchayat Samitis and Zila Parishads Act के मातहत पंचायत समिति का सैक्रटरी बनने वाला है और दूसरे उस ने जबरन बेगार भी लेनी है जिस के लिए आपने Compulsory Labour Bill पास किया है । इस लिए मैं समझता हूं कि ऐसे व्यक्ति में इस जिम्मेदारी के काम को निभाने के लिए विशेष योग्यता होनी चाहिए न कि यह कि ऐसे आदमी को लगाया जाय जो कांग्रेस पार्टी का

[श्री मंगल सेन]

दम भरने वाला हो। मैं समझता हूं कि इस demand के नीचे जो इतना रुपया रखा गया है यह सरकार ने elections के लिए, public meetings arrange करने के लिए funds दिए हैं। आज Village Level Workers कांग्रेस का प्रचार करते हैं। मैं समझता हूं कि यह काम Revenue Department के स्पुर्द कर देना चाहिए। क्यों सरकार ने यह स्फेद हाथो खड़ा कर रखा है ?

दूसरे मैं यह निवेदन करना चाहता हूं कि ग्राम सभाओं के लिये सीधा निर्वाचन करने में सरकार को संकोच नहीं होना चाहिए।

**Mr. Speaker.** : How is it relevant ?

**श्री मंगलसेन** : स्पीकर साहिब, 'Miscellaneous' के मातहत यह आता है। स्पीकर साहिब, मैं समझता हूं कि जनता के अधिकारों को बढ़ाना चाहिए, उन पर प्रतिबन्ध नहीं लगाना चाहिए। गोहाना तहसील में एक स्थान लक्की माजरा है वहां पर यह कहा गया कि पहले Savings Certificate खरीदो फिर nomination paper मिले गा।

**Mr. Speaker.** : Please let me know the head under which you make it relevant.

**श्री मंगल सेन** : स्पीकर साहिब, यह Village Panchayat under the Third Five-Year Plan इस head के मातहत आता है। यह सफा 15 पर है। मैं निवेदन कर रहा था कि इन्होंने जनता से धोखे से पैसा वसूल किया है। सोनीपत के पास. . . .

**Mr. Speaker.** : How do you make it relevant ?

**श्री मंगल सेन** : जनाब, यह सफा 630 पर है। जनाब मैं ने कोई ऐसी बात नहीं कही। मैं यह निवेदन करना चाहता हूं कि बलाक डिवल्पमेंट का जो महकमा है इसे abolish करके सारा development का काम Revenue Department के स्पुर्द कर दिया जाय और यह जो प्रचार का साधन बना हुआ है इसे रोका जाए।

6. p. m.

**ਸਾਮੂਹਿਕ ਵਿਕਾਸ ਮੰਤਰੀ** : (ਸਰਦਾਰ ਗੁਰਬੰਤਾ ਸਿੰਘ) ਸਪੀਕਰ ਸਾਹਿਬ, Community Development ਔਰ ਪੰਚਾਇਤਾਂ ਦੇ ਮੁਤਲਿਕ ਬਹੁਤ ਕੁਝ ਕਿਹਾ ਗਿਆ ਹੈ ਲੇਕਿਨ ਜੋ ਕੁਝ ਕਈ ਮੈਂਬਰ ਸਾਹਿਬ ਬੋਲਣ ਲਗੇ ਸੀ ਤੁਸੀਂ ਉਨ੍ਹਾਂ ਨੂੰ ਸ਼ੁਰੂ ਤੋਂ ਹੀ ਰੋਕ ਦਿੱਤਾ ਸੀ ਕਿਉਂਕਿ ਉਹ ਜਿਹੜੀ discussion ਕਰਨ ਲਗੇ ਸੀ ਉਸ ਨਾਲ ਉਹ ਇਸ demand ਦੇ scope ਤੋਂ ਬਾਹਰ ਜਾਣ ਲਗੇ ਸਨ। ਇਸ ਕਰਕੇ ਮੇਰੇ Opposition ਦੇ ਦੋਸਤ ਬਿਲਕੁਲ ਘਬਰਾ ਗਏ ਹਨ ਔਰ ਉਨ੍ਹਾਂ ਦੇ ਦਿਲ ਵਿਚ ਜਿਹੜੀਆਂ ਗੱਲਾਂ ਸਨ ਜੋ ਉਹ ਇਥੇ ਕਹਿਣਾ ਚਾਹੁੰਦੇ ਸਨ ਉਹ ਉਨ੍ਹਾਂ ਦੇ ਦਿਲ ਵਿਚ ਹੀ ਰਹਿ ਗਈਆਂ ਔਰ ਉਹ ਕਹਿ ਨਹੀਂ ਸਕੇ। ਮੈਂ ਤਾਂ ਕਹਿੰਦਾ ਹਾਂ ਕਿ ਉਨ੍ਹਾਂ ਦੇ ਦਿਲ ਵਿਚ ਵੀ ਕੋਈ ਗੱਲ ਨਹੀਂ ਸੀ। ਕੁਝ ਦੋਸਤ, ਰਾਠੀ ਸਾਹਿਬ ਤੇ ਇਕ ਦੋ ਹੋਰਨਾਂ ਨੂੰ ਛੱਡ ਕੇ ਐਸੇ ਹਨ ਜਿਹੜੇ ਰਹਿੰਦੇ ਸ਼ਹਿਰਾਂ ਵਿਚ ਹਨ ਔਰ ਗਲਾਂ ਪਿੰਡਾਂ ਦੀਆਂ ਕਰਦੇ ਹਨ। ਉਹ ਸਿਰਫ ਅਖਬਾਰਾਂ ਵਿਚ ਕਈ ਚੀਜ਼ਾਂ ਪੜ੍ਹ ਪੜ੍ਹ ਕੇ ਕਹਿੰਦੇ ਹਨ ਕਿ ਪੰਚਾਇਤ ਨੇ ਕਾਮਯਾਬੀ ਕਿਸ

ਤਰ੍ਹਾਂ ਹਾਸਲ ਕਰਨੀ ਹੈ । ਅਸਲ ਵਿਚ ਰਾਠੀ ਸਾਹਿਬ ਔਰ ਇਕ ਦੋ ਹੋਰ ਮੈਂਬਰਾਂ ਨੂੰ ਜਿਹੜੇ ਪਿੰਡਾਂ ਵਿਚ ਰਹਿੰਦੇ ਹਨ ਛਡ ਕੇ ਕਿਸੇ ਹੋਰ ਨੂੰ ਪਿੰਡਾਂ ਦੇ ਹਾਲਾਤ ਦੀ ਵਾਕਫੀ ਨਹੀਂ । ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਮੇਰੇ Opposition ਦੇ ਦੋਸਤ ਬੋਲੇ ਹਨ ਮੈਨੂੰ ਤਾਂ ਉਨ੍ਹਾਂ ਦੀਆਂ ਗੱਲਾਂ ਦੀ ਸਮਝ ਵੀ ਨਹੀਂ ਆਈ ਕਿਉਂਕਿ ਨਾ ਤਾਂ ਉਨ੍ਹਾਂ ਨੇ constructive suggestions ਹੀ ਦਿਤੇ ਹਨ ਔਰ ਨਾ ਜ਼ਿਆਦਾ ਮੁਖਾਲਫਤ ਹੀ ਕੀਤੀ ਹੈ । ਸਪੀਕਰ ਸਾਹਿਬ, ਮੈਂ ਦਸਦਾ ਹਾਂ ਕਿ Community Development ਦਾ ਕੰਮ 1952 ਵਿਚ ਸ਼ੁਰੂ ਕੀਤਾ ਗਿਆ ਸੀ । ਦੁਨੀਆਂ ਵਿਚ America ਇਕ ਐਸਾ ਦੇਸ਼ ਹੈ ਜਿਹੜਾ ਇਕ ਬੜਾ ਵਡਾ ਦੇਸ਼ ਹੈ ਜਿਸ ਵਿਚ 50 ਸਾਲਾਂ ਤੋਂ Community Development ਦਾ ਕੰਮ ਹੋ ਰਿਹਾ ਹੈ ਔਰ ਹੁਣ ਆ ਕੇ ਉਹ ਇਸ ਤੇ ਕਾਬੂ ਪਾ ਸਕੇ ਹਨ ।

ਮੇਰੇ ਦੋਸਤਾਂ ਨੇ ਸਭ ਤੋਂ ਵਡੀ ਨੁਕਤਾਚੀਨੀ ਇਹ ਕੀਤੀ ਹੈ ਕਿ B. D. Os ਫਲਾਣੇ ਫਲਾਣੇ ਦੇ ਰਿਸ਼ਤੇਦਾਰ ਰਖੇ ਹੋਏ ਹਨ । ਤੁਸੀਂ ਸੁਣ ਕੇ ਖੁਸ਼ ਹੋਵੋਗੇ ਕਿ America ਜਿਹੜਾ ਇਤਨਾ ਵਡਾ ਦੇਸ਼ ਹੈ, ਉਥੇ Community Development ਦੇ ਕੰਮ ਵਿਚ 13 ਲਖ ਆਦਮੀ ਐਸੇ ਹਨ ਜਿਹੜੇ ਬਗੈਰ ਤਨਖਾਹ ਦੇ ਕੰਮ ਕਰਦੇ ਪਏ ਹਨ । ਉਨ੍ਹਾਂ ਵਿਚੋਂ ਕੁਝ school teachers ਹਨ ਔਰ ਕੁਝ ਦੂਜੇ social workers ਹਨ ਜਿਹੜੇ Community Development ਦੇ ਕੰਮ ਵਿਚ ਹਿਸਾ ਲੈਂਦੇ ਹਨ ਔਰ ਇਸ ਕੰਮ ਨੂੰ ਕਾਮਯਾਬ ਬਨਾਉਣ ਦਾ ਜਤਨ ਕਰ ਰਹੇ ਹਨ । ਇਸੇ ਤਰ੍ਹਾਂ ਹੀ ਜਾਪਾਨ, ਜਿਹੜਾ ਅਗੇ ਵਧਿਆ ਹੋਇਆ ਦੇਸ਼ ਹੈ, ਵਿਚ ਹੋ ਰਿਹਾ ਹੈ, ਔਰ ਉਥੇ ਵੀ 11 ਹਜ਼ਾਰ workers ਐਸੇ ਹਨ ਜੋ ਤਨਖਾਹ ਨਹੀਂ ਲੈਂਦੇ, ਜਿਨ੍ਹਾਂ ਨੂੰ ਜਨਤਾ ਨਾਲ ਪਿਆਰ ਹੈ, ਦੇਸ਼ ਨਾਲ ਪਿਆਰ ਹੈ ਔਰ ਉਹ Community Development ਦਾ ਕੰਮ ਕਰ ਰਹੇ ਹਨ । ਪਰ ਇਥੇ ਤਾਂ ਇਹ ਕਹਿ ਦਿੱਤਾ ਗਿਆ ਹੈ ਕਿ ਜਿਤਨਾ ਖਰਚ Community Development ਦੇ ਕੰਮ ਤੇ ਹੋਣਾ ਹੈ ਉਸ ਦਾ 50 per cent ਤਾਂ Community Development ਦੇ staff ਨੂੰ ਤਨਖਾਹਾਂ ਦੇਣ ਤੇ ਖਰਚ ਕੀਤਾ ਜਾਣਾ ਹੈ। ਜਿਹੜੇ ਦੋਸਤਾਂ ਨੇ ਇਹ ਗਲ ਕਹੀ ਹੈ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੇ ਬਿਲਕੁਲ ਗਲਤ ਗੱਲ ਕਹੀ ਹੈ । ਅਸੀਂ ਇਸ ਮਹਿਕਮੇ ਦੇ ਬਜਟ ਦਾ $\frac{1}{4}$ ਹਿੱਸਾ ਮੁਲਾਜ਼ਮਾਂ ਨੂੰ ਤਨਖਾਹਾਂ ਲਈ ਦਿੰਦੇ ਹਾਂ । ਸਪੀਕਰ ਸਾਹਿਬ, ਜੇ ਅਸੀਂ ਇਹ ਰੁਪਿਆ ਸਿਰਫ ਸੜਕਾਂ ਤੇ ਹੀ ਖਰਚ ਕਰਨਾ ਹੋਵੇ ਤਾਂ ਅਸੀਂ ਇਹ ਕੰਮ P. W. D. ਕੋਲੋਂ ਹੀ ਕਰਵਾ ਲਈਏ ਜਾਂ ਹੋਰ ਜਿਹੜੇ ਕੰਮ ਹਨ ਉਹ ਅਸੀਂ ਆਪਣੇ Agriculture ਦੇ ਮਹਿਕਮੇ ਕੋਲੋਂ ਹੀ ਕਰਵਾ ਲਈਏ ਪਰ ਅਸੀਂ Community Development ਦੇ ਮਹਿਕਮੇ ਦੇ ਅਫਸਰਾਂ ਤੋਂ ਇਸ ਲਈ ਕਰਾਉਂਦੇ ਹਾਂ ਤਾਕਿ ਉਹ ਦਿਹਾਤੀਆਂ ਦੇ ਅੰਦਰ ਜਾਣ, ਉਨ੍ਹਾਂ ਵਿਚ ਕੰਮ ਕਰਨ ਦਾ ਮਾਹੌਲ ਪੈਦਾ ਕਰਨ ਔਰ ਉਨ੍ਹਾਂ ਵਿਚ ਪਰਚਾਰ ਕਰਨ ਕਿ ਲੋਕ ਆਪਣੇ ਕੰਮ ਆਪ ਕਰਨ । ਜਿਥੇ ਪਹਿਲੇ ਅਸੀਂ ਇਸ ਕੰਮ ਲਈ 5 ਲਖ ਰੁਪਿਆ ਦਿੰਦੇ ਸੀ ਉਥੇ ਅਸੀਂ ਹੁਣ 2 ਜਾਂ 3 ਲਖ ਰੁਪਿਆ ਦੇ ਰਹੇ ਹਾਂ । ਹੌਲੇ ਹੌਲੇ ਅਸੀਂ ਇਹ ਬਿਲਕੁਲ ਬੰਦ ਕਰ ਦੇਣਾ ਹੈ । ਇਹ staff ਤਾਂ ਅਸੀਂ ਇਸ ਲਈ ਰਖਿਆ ਹੋਇਆ ਹੈ ਤਾਕਿ ਇਹ ਦਿਹਾਤੀਆਂ ਵਿਚ ਜਾ ਕੇ ਲੋਕਾਂ ਨੂੰ ਕੰਮ ਕਰਨ ਦੀ ਪ੍ਰੇਰਨਾ ਕਰਨ । ਮੈਂ ਦਸਦਾ ਹਾਂ ਕਿ ਜਦੋਂ ਦਾ ਸਾਡੇ ਪੰਜਾਬ ਵਿਚ Community Development ਦਾ ਕੰਮ ਸ਼ੁਰੂ

[ਸਾਮੂਹਿਕ ਵਿਕਾਸ ਮੰਤਰੀ]
ਹੋਇਆ ਹੈ ਸਰਕਾਰ ਨੇ 11,33,02,000 ਰੁਪਏ ਇਸ ਕੰਮ ਤੇ ਖਰਚ ਕੀਤੇ ਹਨ ਔਰ, ਸਪੀਕਰ ਸਾਹਿਬ, ਤੁਸੀਂ ਸੁਣ ਕੇ ਖੁਸ਼ ਹੋਵੋਗੇ ਕਿ ਜਿਥੇ 11,33,02,000 ਰੁਪਏ ਸਰਕਾਰ ਨੇ ਆਪਣੇ ਪਾਸ ਤੋਂ ਖਰਚ ਕੀਤੇ ਹਨ ਉਥੇ 11 ਕਰੋੜ 10 ਲਖ ਰੁਪਏ ਦਾ ਕੰਮ ਪਿੰਡਾਂ ਵਿਚ ਲੋਕਾਂ ਨੇ ਆਪ ਕੀਤਾ ਹੈ। (ਤਾੜੀਆਂ) ਇਹ ਬੜਾ ਸ਼ਲਾਘਾਯੋਗ ਕੰਮ ਹੈ।

ਫਿਰ, ਸਪੀਕਰ ਸਾਹਿਬ, ਇਹ ਜੋ ਕਹਿੰਦੇ ਹਨ ਕਿ B.D.Os ਮਾੜੇ ਹਨ, ਮੈਂ ਨਹੀਂ ਕਹਿੰਦਾ ਕਿ ਦੁਨੀਆਂ ਵਿਚ ਕੋਈ ਮਾੜਾ ਨਹੀਂ ਹੁੰਦਾ। ਦੁਨੀਆਂ ਵਿਚ ਜਿਤਨੇ ਆਦਮੀਂ ਹੁੰਦੇ ਹਨ, ਚਾਹੇ ਉਹ ਕਰਮਚਾਰੀ ਹੋਣ ਜਾਂ ਹੋਰ ਕੋਈ ਹੋਣ ਸਾਰੇ ਚੰਗੇ ਨਹੀਂ ਹੋਇਆ ਕਰਦੇ। ਕੁਝ ਚੰਗੇ ਵੀ ਹੁੰਦੇ ਹਨ ਔਰ ਕੁਝ ਲੋਕ ਕਈਆਂ ਨੂੰ ਮਾੜਾ ਵੀ ਕਹਿੰਦੇ ਹਨ। ਇਹੋ ਹਾਲ ਸਾਡੇ ਮੈਂਬਰਜ਼ ਦਾ ਹੈ। ਇਨ੍ਹਾਂ ਵਿਚ ਵੀ ਕੁਝ ਚੰਗੇ ਹਨ ਤੇ ਕੁਝ ਨੂੰ ਲੋਕ ਮਾੜਾ ਵੀ ਕਹਿੰਦੇ ਹਨ। ਖੈਰ, ਇਸ ਬਾਰੇ ਮੈਂ ਅਗੇ ਚਲ ਕੇ ਜ਼ਿਕਰ ਕਰਾਂਗਾ। ਲੇਕਿਨ ਸਪੀਕਰ ਸਾਹਿਬ, ਪੰਜਾਬ ਦੇ ਦਿਹਾਤੀਆਂ ਨੇ, ਪੰਜਾਬ ਦੇ ਪਿੰਡਾਂ ਵਿਚ ਵਸਣ ਵਾਲੇ ਲੋਕਾਂ ਨੇ ਸਾਨੂੰ ਇਤਨਾ ਸਹਿਯੋਗ ਦਿਤਾ ਹੈ ਕਿ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਸਾਡੇ ਮੁਲਕ ਵਿਚ ਕਿਸੇ ਹੋਰ State ਦੇ ਲੋਕਾਂ ਨੇ ਇਤਨਾ ਸਹਿਯੋਗ ਨਹੀਂ ਦਿਤਾ ਜਿਤਨਾ ਇਥੋਂ ਦੇ ਲੋਕਾਂ ਨੇ ਦਿੱਤਾ ਹੈ। ਇਸ ਲਈ, ਮੈਂ ਕਹਿੰਦਾ ਹਾਂ ਕਿ ਇਹ ਬੜਾ ਕਾਮਯਾਬ ਕੰਮ ਹੈ ਔਰ ਇਹ ਬੜੀ ਛੇਤੀ ਲੋਕਾਂ ਨੂੰ ਆਪਣੇ ਪੈਰਾਂ ਤੇ ਖੜ੍ਹਾ ਕਰ ਦੇਵੇਗਾ ਔਰ ਉਨ੍ਹਾਂ ਨੂੰ ਆਪਣਾ ਕੰਮ ਆਪ ਕਰਨ ਦੇ ਕਾਬਲ ਬਣਾ ਦੇਵੇਗਾ।

ਫਿਰ, ਸਪੀਕਰ ਸਾਹਿਬ, ਪੰਚਾਇਤਾਂ ਦਾ ਵੀ ਜ਼ਿਕਰ ਇਥੇ ਹੋਇਆ ਹੈ। ਮੈਂ ਦਸਦਾ ਹਾਂ ਕਿ ਸਾਰੇ ਹਿੰਦੁਸਤਾਨ ਦੇ ਲੋਕ ਇਹ ਸੁਣ ਕੇ ਖੁਸ਼ ਹੁੰਦੇ ਹਨ ਕਿ ਅਸੀਂ ਪੰਚਾਇਤਾਂ ਦੀਆਂ elections ਬਗੈਰ ਮੁਕਾਬਲੇ ਦੇ ਕਰਾਈਆਂ ਹਨ। ਮੈਂ ਅਰਜ਼ ਕਰਦਾ ਹਾਂ ਕਿ ਇਸ ਬਾਰੇ ਪਹਿਲੇ ਅਸੀਂ ਥਾਂ ਥਾਂ ਤੇ ਜਾ ਕੇ ਪਰਚਾਰ ਕੀਤਾ ਸੀ। ਸਾਡੇ ਚੀਫ ਮਨਿਸਟਰ ਸਾਹਿਬ, ਨੇ ਥਾਂ ਥਾਂ ਤੇ ਜਾ ਕੇ speeches ਕੀਤੀਆਂ ਔਰ ਬਾਕੀ ਵਜ਼ੀਰਾਂ ਨੇ ਵੀ ਐਲਾਨ ਕੀਤਾ ਸੀ ਕਿ ਜਿਹੜੇ ਪਿੰਡ ਬਗੈਰ election ਦੇ ਆਪਣੀਆਂ ਪੰਚਾਇਤਾਂ ਕਾਇਮ ਕਰ ਲੈਣਗੇ ਉਨ੍ਹਾਂ ਨੂੰ ਅਸੀਂ ਮਦਦ ਦਿਆਂਗੇ ਔਰ ਜਿਨ੍ਹਾਂ ਪੰਚਾਇਤਾਂ ਦੀਆਂ elections unanimously ਹੋਈਆਂ, ਭਾਵੇਂ ਉਹ ਪੰਚਾਂ ਦੀਆਂ ਹੋਈਆਂ ਜਾਂ ਸਰਪੰਚਾਂ ਦੀਆਂ ਹੋਈਆਂ, ਉਨ੍ਹਾਂ ਪਿੰਡਾਂ ਦੀ ਬਿਹਤਰੀ ਵਾਸਤੇ ਸਰਕਾਰ ਨੇ 42,95,500 ਰੁਪਿਆ ਯਕਦਮ ਦਿਤਾ ਹੈ। (ਤਾੜੀਆਂ)। ਸਪੀਕਰ ਸਾਹਿਬ, ਇਹ ਬੜੀ ਮਾਅਰਕੇ ਦੀ ਗੱਲ ਹੈ ਔਰ ਇਸ ਪੈਸੇ ਨੂੰ ਹਾਸਲ ਕਰਨ ਵਾਸਤੇ ਪਿੰਡਾਂ ਦੇ ਲੋਕਾਂ ਨੇ ਸਲਾਹਾਂ ਕੀਤੀਆਂ ਹਨ ਔਰ ਲੋਕਾਂ ਨੂੰ ਪਿਆਰ ਨਾਲ ਮਨਾਇਆ ਹੈ ਕਿ ਅਸੀਂ ਪੰਚਾਇਤਾਂ ਦੀਆਂ elections unanimously ਕਰਨੀਆਂ ਹਨ। ਮੁੱਦਾ ਇਹ ਸੀ ਕਿ unanimous elections ਨਾਲ ਪਿੰਡਾਂ ਦੇ ਲੋਕ ਇਕੱਠੇ ਹੋ ਜਾਣਗੇ ਔਰ ਕੋਈ ਪਾਰਟੀ ਬਾਜ਼ੀ ਨਹੀਂ ਰਹੇਗੀ। ਇਸ ਕਰਕੇ ਇਹ ਵਡੀ ਗੱਲ ਕੀਤੀ ਗਈ ਹੈ ਜੋ ਪੰਜਾਬ ਸਰਕਾਰ ਨੇ 42 ਲੱਖ ਰੁਪਿਆ ਪਿੰਡਾਂ ਦੀਆਂ ਪੰਚਾਇਤਾਂ ਨੂੰ ਦਿੱਤਾ ਹੈ। ਸਪੀਕਰ ਸਾਹਿਬ, ਇਹੋ ਹੀ ਨਹੀਂ ਅਸੀਂ ਪੰਚਾਇਤਾਂ ਨੂੰ 22 ਲੱਖ ਰੁਪਿਆ ਜੋ land revenue ਦਾ 10 per cent ਬਣਦਾ ਹੈ ਉਹ ਵੀ ਦਿੰਦੇ ਹਾਂ। ਇਸ ਤੋਂ ਇਲਾਵਾ ਇਕ ਹੋਰ ਕਦਮ ਵੀ ਉਠਾਇਆ ਹੈ ਕਿ ਪਿੰਡਾਂ ਵਿਚ

5 ਏਕੜ ਜਾਂ 5 ਏਕੜ ਤੋਂ ਘਟ ਜ਼ਮੀਨ ਦੇ ਜੋ ਮਾਲਕ ਹਨ ਉਨ੍ਹਾਂ ਦਾ land revenue ਅਸੀਂ ਪੰਚਾਇਤਾਂ ਨੂੰ ਦੇਣਾ ਹੈ । ਹੁਣ ਮੈਨੂੰ ਯਕੀਨ ਹੈ, ਸਪੀਕਰ ਸਾਹਿਬ, ਕਿ ਸਾਡੇ ਪੰਜਾਬ ਵਿਚ ਮਾਮਲੇ ਦਾ 80 ਫੀ ਸਦੀ ਇਥੋਂ ਦੀਆਂ ਪੰਚਾਇਤਾਂ ਨੂੰ ਚਲਾ ਜਾਏਗਾ ਔਰ ਕਈ ਪਿੰਡਾਂ ਵਿਚ 50 ਫੀ ਸਦੀ ਮਾਮਲਾ ਪੰਚਾਇਤਾਂ ਨੂੰ ਚਲਾ ਜਾਵੇਗਾ ਤੇ ਕਈਆਂ ਵਿਚ ਇਸ ਤੋਂ ਜ਼ਿਆਦਾ । ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਉਤਸ਼ਾਹ ਦਿੱਤਾ ਹੈ ਕਿ ਸੁਹਣੇ ਤਰੀਕੇ ਨਾਲ ਚੰਗੀਆਂ elections ਕਰੋ, ਤਾਂ ਅਸੀਂ ਮਦਦ ਦਿਆਂਗੇ । ਕੀ ਇਹ ਨਾਜ਼ ਕਰਨ ਦੀ ਗੱਲ ਨਹੀਂ ? ਸਪੀਕਰ ਸਾਹਿਬ, ਜਿਹੜੇ ਪੰਚਾਇਤਾਂ ਦੇ elections ਪੰਜਾਬ ਵਿਚ ਹੋਏ ਹਨ, ਇਹ ਜਿਸ ਤਰੀਕੇ ਨਾਲ ਹੋਏ ਹਨ, ਉਸ ਲਈ ਇਹ ਸਾਰੇ ਹਿੰਦੁਸਤਾਨ ਵਿਚ ਮਸ਼ਹੂਰ ਹੋ ਗਏ ਹਨ ।

ਇਹ ਕਿੰਨੀ ਖੁਸ਼ੀ ਦੀ ਗਲ ਹੈ ਕਿ ਜਿਥੇ 13,439 ਪੰਚਾਇਤਾਂ ਦੇ election ਹੋਏ ਹਨ ਉਥੇ ਲੋਕਾਂ ਨੇ ਬੜਾ ਉਤਸ਼ਾਹ ਵਿਖਾਇਆ ਹੈ । 80 ਫੀ ਸਦੀ ਵੋਟ ਇਸ ਚੋਣ ਵਿਚ ਪਏ ਹਨ (*cheers*) । ਪੰਚਾਇਤਾਂ ਦੀ ਪਿਛਲੀ ਚੋਣ ਵਿਚ 55 ਫੀ ਸਦੀ ਵੋਟ ਪਾਏ ਗਏ ਸਨ । ਜਿਸ ਅਸੈਂਬਲੀ ਦੇ ਰਾਹੀਂ ਸਾਡੀ ਗੌਰਮਿੰਟ ਬਣੀ ਹੈ, ਉਸ ਦੀਆਂ ਚੋਣਾਂ ਵਿਚ 48 ਫੀ ਸਦੀ ਵੋਟ ਪਏ ਸਨ । ਪੰਚਾਇਤਾਂ ਵਿਚ ਅਸੈਂਬਲੀ ਨਾਲੋਂ ਵੀ ਜ਼ਿਆਦਾ ਵੋਟ ਪਏ ਹਨ (*cheers*) । ਲੋਕਾਂ ਦਾ ਖਿਆਲ ਹੈ ਕਿ ਪੰਚਾਇਤਾਂ ਦੇ elections Assembly ਦੇ elections ਤੋਂ ਵੀ ਚੰਗੇ ਹੋਏ ਹਨ । ਅਸਾਂ ਲੋਕਾਂ ਨੂੰ ਬਹੁਤ ਉਤਸ਼ਾਹ ਦਿਵਾਇਆ ਹੈ । ਇਸ ਤੋਂ ਅਗੇ weaker section ਅਰਥਾਤ ਹਰੀਜਨਾਂ ਦਾ ਜ਼ਿਕਰ ਕੀਤਾ ਗਿਆ ਹੈ । ਹਰੀਜਨਾਂ ਦੇ ਮੈਂਬਰ ਆਪਣੀ ਆਬਾਦੀ ਦੀ percentage ਤੋਂ ਵੀ ਜ਼ਿਆਦਾ ਲਗੇ ਹੋਏ ਹਨ । ਹਰੀਜਨ Members ਦੀ ਗਿਣਤੀ 18,885 ਹੈ । ਇਹ ਚੀਜ਼ ਸਾਬਤ ਕਰਦੀ ਹੈ ਕਿ ਪੰਚਾਇਤਾਂ ਵਲੋਂ ਉਨ੍ਹਾਂ ਦੇ ਮਨ ਵਿਚ ਵੀ ਜਾਗ੍ਰਿਤੀ ਹੈ । ਔਰਤਾਂ ਨੇ ਵੀ ਵਧ ਚੜ੍ਹ ਕੇ ਹਿਸਾ ਲਿਆ ਹੈ । ਹਰ ਪੰਚਾਇਤ ਵਿਚ ਬੀਬੀਆਂ ਦੀ ਨੁਮਾਇੰਦਗੀ ਇਕ ਬੀਬੀ ਕਰੇਗੀ । ਇਸ ਤੋਂ ਜ਼ਾਹਰ ਹੁੰਦਾ ਹੈ ਕਿ ਅਸੀਂ ਕਿਸ ਤਰੀਕੇ ਨਾਲ ਲੋਕਾਂ ਦੀ ਸੰਸਥਾ ਪੰਚਾਇਤ ਨੂੰ ਅਗੇ ਲਿਆਉਣ ਦੀ ਕੋਸ਼ਸ਼ ਕਰ ਰਹੇ ਹਾਂ । ਅਗੇ ਇਹ ਗਲ ਕਹੀ ਗਈ ਹੈ ਕਿ ਪੰਚਾਇਤਾਂ ਦੇ ਸਰਪੰਚਾਂ ਦੀ ਇਜ਼ਤ ਅਤੇ ਮਾਣ ਨਹੀਂ ਹੈ । ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਦਾ ਮਾਣ ਹੈ, ਇੱਜ਼ਤ ਹੈ । ਅਸੀਂ ਇਹ circular ਕਰ ਦਿਤਾ ਹੈ ਕਿ ਜਦੋਂ ਕੋਈ ਪੰਚ ਜਾਂ ਸਰਪੰਚ ਕਿਸੇ ਅਫਸਰ ਨੂੰ ਮਿਲਣ ਜਾਂਦਾ ਹੈ ਤਾਂ ਉਹ ਅਫ਼ਸਰ ਭਾਵੇਂ ਪਟਵਾਰੀ ਹੈ ਅਤੇ ਭਾਵੇਂ F. C. ਹੈ, Chief Minister ਹੈ ਅਤੇ ਭਾਵੇਂ Minister ਹੈ ਖੜ੍ਹਾ ਹੋ ਕੇ ਉਸ ਨੂੰ receive ਕਰੇ (cheers) । ਜੇ ਕਰ ਆਪ ਮੰਜੀ ਉਪਰ ਬੈਠਾ ਹੈ ਤਾਂ ਮੰਜੀ ਤੇ ਬਿਠਾਵੇ ਅਤੇ ਜੇ ਕਰ ਕੁਰਸੀ ਤੇ ਬੈਠਾ ਹੈ ਤਾਂ ਕੁਰਸੀ ਉਪਰ ਬਿਠਾਵੇ । ਅਸੀਂ ਉਨ੍ਹਾਂ ਨੂੰ ਮਾਣ ਦਿਤਾ ਹੈ ਉਨ੍ਹਾਂ ਦਾ ਉਤਸ਼ਾਹ ਵਧਾਇਆ ਹੈ, ਦਿਲ ਵਧਾਇਆ ਹੈ । ਉਸ ਦਿਨ ਮੈਂ ਬੈਠਾ ਨਹੀਂ ਸਾਂ, ਹਾਊਸ ਵਿਚ ਇਕ ਮੈਂਬਰ ਨੇ ਕਿਹਾ ਕਿ ਇਕ ਸਰਪੰਚ ਨੂੰ suspend ਕਰ ਦਿਤਾ ਗਿਆ । ਮੇਰੀ ਅਰਜ਼ ਹੈ ਕਿ ਜਿਹੜੀਆਂ ਪੰਚਾਇਤਾਂ ਹਨ ਇਹ ਅਸੀਂ ਲੋਕਾਂ ਦੀ ਭਲਾਈ ਲਈ ਬਣਾਉਂਦੇ ਹਾਂ, ਲੋਕਾਂ ਦੀ ਬਿਹਤਰੀ ਲਈ ਬਣਾਉਂਦੇ ਹਾਂ । ਪੰਚਾਂ ਨੂੰ ਅਤੇ ਸਰਪੰਚਾਂ ਨੂੰ ਮਾਣ ਦਿੰਦੇ ਹਾਂ, ਉਨ੍ਹਾਂ ਦੀ ਇਜ਼ਤ ਕਰਦੇ ਹਾਂ ਪਰ ਜੇ ਕਰ ਕੋਈ ਪੰਚ ਜਾਂ ਸਰਪੰਚ ਸ਼ਰਾਰਤ ਕਰੇ ਤਾਂ ਠੀਕ ਗਲ ਨਹੀਂ ਹੈ । ਤੁਸੀਂ ਅਖਬਾਰਾਂ ਵਿਚ ਪੜ੍ਹਿਆ ਹੋਵੇਗਾ

[ਸਾਮੂਹਿਕ ਵਿਕਾਸ ਮੰਤਰੀ]

ਕਿ ਅੰਬਾਲੇ ਵਿਚ ਇਕ ਲੜਕੀ ਨੂੰ car ਵਿਚ ਲੈ ਜਾ ਰਹੇ ਸਨ, ਉਸ ਲੜਕੀ ਨੂੰ ਮਾਰ ਦਿਤਾ ਗਿਆ । ਉਨ੍ਹਾਂ ਵਿਚੋਂ ਇਕ ਸਰਪੰਚ ਸੀ । ਜੇ ਕਰ ਉਸ ਸਰਪੰਚ ਨੂੰ suspend ਨਾ ਕਰਦੇ ਤਾਂ ਇਸ ਸੰਸਥਾ ਦੀ ਕਿੰਨੀ ਬੇਇਜ਼ਤੀ ਹੁੰਦੀ । ਇਕ ਹੋਰ ਮਿਸਾਲ ਮੈਂ ਦਿੰਦਾ ਹਾਂ । Chief Minister ਸਾਹਿਬ ਸੰਗਰੂਰ ਦੇ ਜ਼ਿਲੇ ਵਿਚ ਗਏ, ਉਨ੍ਹਾਂ ਨੇ ਕਿਸੇ ਸਰਪੰਚ ਨੂੰ ਥਾਣੇਦਾਰ ਦੀ ਬਾਬਤ ਪੁਛਿਆ, ਤਾਂ ਉਸ ਨੇ ਝੂਠ ਬੋਲਿਆ, ਫਿਰ ਮੰਨ ਵੀ ਗਿਆ । ਮੇਰੇ ਸਾਹਮਣੇ ਵੀ ਮੰਨ ਗਿਆ । ਹੁਣ ਮੈਂ ਉਨ੍ਹਾਂ ਨੂੰ ਪੁਛਦਾ ਹਾਂ ਕਿ ਜਿਹੜਾ ਸਰਪੰਚ Chief Minister ਸਾਹਿਬ ਦੇ ਸਾਹਮਣੇ ਝੂਠ ਬੋਲੇ ਕੀ ਉਹ ਸਰਪੰਚ ਰਹਿਣ ਦੇ ਕਾਬਲ ਹੈ ? Land Revenue ਦਾ 10 ਫੀ ਸਦੀ ਅਸੀਂ ਪਿੰਡਾਂ ਦੀ ਬਿਹਤਰੀ ਲਈ ਇਸਤੇਮਾਲ ਕਰਨ ਲਈ ਪੰਚਾਇਤਾਂ ਨੂੰ ਦਿੰਦੇ ਹਾਂ । ਕਿਸੇ ਪਿੰਡ ਨੂੰ Revenue Earning Scheme ਵਿਚੋਂ ਕਰਜ਼ਾ ਦਿਤਾ । ਇਕ ਆਦਮੀ ਪੰਚ ਜਾਂ ਸਰਪੰਚ ਨਹੀਂ ਹੈ ; ਉਹ ਜਾ ਕੇ ਹਾਈ ਕੋਰਟ ਵਿਚ writ ਕਰ ਦਿੰਦਾ ਹੈ ਕਿ ਜ਼ਮੀਨ ਨਹੀਂ ਦਿਤੀ ਜਾਣੀ ਚਾਹੀਦੀ, tube well ਲਗਾਉਣੇ ਬੰਦ ਹੋਣੇ ਚਾਹੀਦੇ ਹਨ, ਪੰਚਾਇਤ ਘਰ ਨਾ ਬਣੇ । ਉਸ ਨੇ ਦਾਅਵਾ ਕੀਤਾ ਹੋਇਆ ਹੈ ਭਗਤ ਸਿੰਘ ਬਨਾਮ ਫਲਾਣਾ ਸਰਪੰਚ । ਜਦ ਉਹ ਸਰਪੰਚ ਬਣ ਜਾਵੇ ਤਾਂ ਉਸ ਦਾ ਦਾਅਵਾ ਹੋਵੇਗਾ ਸਰਪੰਚ ਬਨਾਮ......

**ਪੰਡਤ ਰਾਮ ਕਿਸ਼ਨ ਭੜੋਲੀਆਂ** : On a point of order, Sir, ਮੈਂ ਜਨਾਬ ਦੀ ਇਸ point ਉਪਰ ruling ਚਾਹੁੰਦਾ ਹਾਂ ਕਿ ਜਿਸ ਗਲ ਉਪਰ High Court ਆਪਣਾ ਫੈਸਲਾ ਦੇ ਦੇਵੇ ਅਤੇ ਜਿਸ ਦੀ ਬਾਬਤ ਇਹ ਆਪ ਵੀ ਮੰਨ ਲੈਣ ਕਿ ਅਸੀਂ ਉਸ ਸਰਪੰਚ ਨੂੰ ਬਹਾਲ ਕਰ ਦਿਤਾ ਹੈ, ਕੀ ਉਸ ਦੀ ਬਾਬਤ ਇਹ ਹਾਉਸ ਵਿਚ ਇਸ ਤਰ੍ਹਾਂ ਨਾਲ ਬੋਲ ਸਕਦੇ ਹਨ ? (*Interrptions*)

**Mr. Speaker** : I have studied this point in connection with the Karnal Triple Murder Case. A genuine and constructive comment is allowed.

**ਸਾਮੂਹਿਕ ਵਿਕਾਸ ਮੰਤਰੀ** : ਇਕ ਆਦਮੀ ਸਰਪੰਚ ਦੇ ਖਿਲਾਫ writ ਕਰਦਾ ਹੈ, ਫਿਰ ਉਹੋ ਆਦਮੀ ਸਰਪੰਚ ਬਣ ਜਾਂਦਾ ਹੈ ਜਿਹੜਾ ਕਿ ਪਹਿਲੇ ਪੰਚਾਇਤ ਦਾ ਕੰਮ ਨਹੀਂ ਹੋਣ ਦਿੰਦਾ, ਜਿਹੜਾ ਆਦਮੀ ਪੰਚਾਇਤ ਘਰ ਨਹੀਂ ਬਨਣ ਦਿੰਦਾ (*interruption*)

**Mr. Speaker** : Is this case pending or has it been decided?

**ਸਾਮੂਹਿਕ ਵਿਕਾਸ ਮੰਤਰੀ**: ਫੈਸਲਾ ਹੋ ਚੁਕਿਆ ਹੈ । ਹੁਣ ਜੇ ਕਰ ਕੋਈ ਕਹਿ ਦੇਵੇ ਕਿ ਸਰਪੰਚ Communist ਸੀ ਇਸ ਲਈ ਉਸ ਨੂੰ ਕਢਿਆ ਗਿਆ ਹੈ....(*Interruptions*)

**Mr. Speaker** : My ruling is very clear. Genuine comment is allowed.

**ਸਾਮੂਹਿਕ ਵਿਕਾਸ ਮੰਤਰੀ** : ਜਦੋਂ ਉਨ੍ਹਾਂ ਨੂੰ ਅਸੀਂ ਇਨੇ ਅਖਤਿਆਰਾਤ ਦਿੰਦੇ ਹਾਂ, ਉਨ੍ਹਾਂ ਦੀ ਇਜ਼ਤ ਕਰਦੇ ਹਾਂ, ਉਨ੍ਹਾਂ ਨੂੰ ਮਾਣ ਦਿੰਦੇ ਹਾਂ Land Revenue ਦਾ ਬਹੁਤ ਸਾਰਾ ਹਿਸਾ ਕਟ ਕੇ ਉਨ੍ਹਾਂ ਨੂੰ ਦਿੰਦੇ ਹਾਂ .... (*Interruptions by Pandit Ram Kishan Bharolian*)

**Mr. Speaker** (To Pandit Ram Kishan Bharolian) : Comrade ji, let me make this point more clear. I have studied this point thoroughly. My ruling is based on the Karnal Triple Murder Case. A derogatory and critical comment is not allowed. But a genuine comment explaining the circumstances is allowed.

**ਸਾਮੂਹਿਕ ਵਿਕਾਸ ਮੰਤਰੀ** : ਮੈਂ ਅਰਜ਼ ਕਰ ਰਿਹਾ ਸੀ ਕਿ ਉਸ ਨੇ ਸਰਪੰਚ ਬਨਣ ਦੇ ਬਾਅਦ ਵੀ writ ਵਾਪਸ ਨਹੀਂ ਲਿਆ । ਅਜਿਹੇ ਆਦਮੀ ਨੂੰ ਪੰਚਾਇਤ ਵਿਚ ਨਹੀਂ ਰਖਣਾ ਚਾਹੀਦਾ । ਹਾਲਾਂਕਿ ਛੀਨਾ ਸਾਹਿਬ ਨੇ ਕਿਹਾ ਸੀ ਕਿ ਅਸੀਂ ਉਸ ਨੂੰ reinstate ਨਹੀਂ ਕੀਤਾ । ਇਕ technical ਗਲਤੀ ਸੀ । ਮੇਰੇ ਪਾਸ ਉਹ ਆਇਆ ਅਤੇ ਕਹਿਣ ਲਗਾ ਕਿ ਮੈਨੂੰ ਚਾਰਜ ਨਹੀਂ ਮਿਲਿਆ । ਮੈਂ B.D.O. ਨੂੰ ਤਾਰ ਦਿਤੀ, ਪੰਚਾਇਤ ਅਫਸਰ ਨੂੰ ਤਾਰ ਦਿਤੀ ਕਿ ਇਸ ਨੂੰ ਚਾਰਜ ਦਿਵਾਉ । ਉਸ ਨੂੰ ਉਸੇ ਵੇਲੇ reinstate ਕਰ ਦਿਤਾ ਗਿਆ । ਛੀਨਾ ਸਾਹਿਬ ਨੇ ਗਲਤ ਬਿਆਨੀ ਕੀਤੀ ਹੈ । ਮੈਨੂੰ ਇਸ ਗਲ ਤੇ ਦੁਖ ਹੋਇਆ ਹੈ । ਡਾਕਟਰ ਮੰਗਲ ਸੈਨ ਵਰਗਾ ਜਾਂ ਕੋਈ ਹੋਰ ਮੈਂਬਰ ਗਲਤ ਬਿਆਨੀ ਕਰ ਦਿੰਦਾ ਤਾਂ ਮੈਨੂੰ ਦੁਖ ਨਾ ਹੁੰਦਾ । ਐਨੀ ਗਲਤ-ਬਿਆਨੀ ਮੇਰੇ ਦੋਸਤ ਕਰਦੇ ਹਨ ਕਿ ਜਿਸ ਦਾ ਕੋਈ ਹਿਸਾਬ ਨਹੀਂ ਹੈ । ਮੈਨੂੰ ਸੁਣ ਕੇ ਦੁਖ ਹੁੰਦਾ ਹੈ । ਕਹਿੰਦੇ ਹਨ ਕਿ ਫਲਾਣਾ B.D.O. ਤਾਂ ਲੜਕੀ ਨੂੰ ਜੀਪ ਵਿਚ ਬਿਠਾ ਕੇ ਲਈ ਫਿਰਦਾ ਸੀ । ਮੈਂ ਉਸ ਵਕਤ ਰੁਕ ਗਿਆ । ਮੈਂ ਸੋਚਿਆ ਕਿ ਜਿਸ block ਦਾ ਜ਼ਿਕਰ ਕਰਦੇ ਹਨ ਉਸ block ਵਿਚ ਨਾ ਤਾਂ ਕੋਈ ਜੀਪ ਹੈ ਅਤੇ ਨਾ ਹੀ ਕੋਈ ਲੜਕੀ ਉਥੇ ਕੰਮ ਕਰਦੀ ਹੈ (*cheers*) । ਐਨੀ ਗਲਤ ਬਿਆਨੀ ਹੁੰਦੀ ਹੈ ਕਿ ਉਸੇ B.D.O ਦੇ ਬਾਰੇ ਇਕ ਹੋਰ ਦੋਸਤ ਨੇ ਕਿਹਾ ਕਿ ਉਸ ਨੇ ਬੜੀ corruption ਕੀਤੀ ਸੀ, ਬੜੀ ਮਾਰ ਮਾਰੀ ਸੀ, ਉਸ ਦਾ ਕੇਸ ਸੀ ਜਿਸ ਤੇ Secretary ਨੇ ਲਿਖ ਦਿਤਾ ਕਿ ਇਸ ਨੂੰ dismiss ਕਰ ਦਿਉ ਪਰ ਜਦੋਂ file Minister ਸਾਹਿਬ ਕੋਲ ਗਈ ਤਾਂ ਉਸ ਨੇ ਲਿਖ ਦਿਤਾ ਕਿ ਇਸ ਕੇਸ ਨੂੰ file ਕਰ ਦਿਉ । ਬਿਲਕੁਲ ਕੋਰਾ ਝੂਠ (*cheers*), ਗਲਤ ਗਲ ਕੀਤੀ ਹੈ । ਜੇ ਕਿਸੇ B.D.O. ਦੇ ਖਿਲਾਫ ਕੋਈ ਸ਼ਿਕਾਇਤ ਹੋਵੇਗੀ ਤਾਂ ਉਸ ਦੀ enquiry ਹੁੰਦੀ ਹੋਵੇਗੀ, ਉਸ ਦੇ ਬਾਅਦ ਵੇਖਦੇ ਹਾਂ ਕਿ ਕਢਣਾ ਹੈ ਕਿ ਨਹੀਂ । ਪਰ ਇਥੇ ਬੜੀ ਗਲਤ ਬਿਆਨੀ ਕੀਤੀ ਜਾਂਦੀ ਹੈ । ਮੇਰੇ ਦੋਸਤ ਉਠ ਕੇ ਚਲੇ ਗਏ ਹਨ, ਉਨ੍ਹਾਂ ਨੇ ਕਿਹਾ ਕਿ ਫਲਾਣਾ ਸਰਪੰਚ ਸੀ, ਮੈਂ ਉਸ ਦੇ ਖਿਲਾਫ ਦੋ ਸਾਲ ਚਿਠੀਆਂ ਲਿਖਦਾ ਰਿਹਾ ਲੇਕਿਨ ਕੋਈ action ਨਹੀਂ ਲਿਆ ਗਿਆ । ਮੈਂ ਕਹਿੰਦਾ ਹਾਂ ਕਿ ਜੇਕਰ ਉਹ Director ਸਾਹਿਬ ਨੂੰ ਚਿੱਠੀਆਂ ਲਿਖਦੇ ਰਹੇ ਤਾਂ ਮੈਨੂੰ ਵੀ ਲਿਖ ਦਿੰਦੇ, ਮੈਨੂੰ ਉਨ੍ਹਾਂ ਨੇ ਚਿੱਠੀ ਨਹੀਂ ਲਿਖੀ ਹਾਲਾਂਕਿ ਰੋਜ਼ ਮਿਲਦੇ ਸਨ । ਮੈਂ ਉਸ ਸਰਪੰਚ ਦੀ ਜਵਾਬ ਤਲਬੀ ਕੀਤੀ ਹੈ, ਉਸ ਦੇ ਖਿਲਾਫ action ਲਿਆ ਹੈ । ਉਸ ਨੇ appeal ਕੀਤੀ ਹੈ । ਮੈਂ file ਮੰਗਵਾਈ ਹੈ, ਉਸ ਦਾ ਕੋਈ ਕਸੂਰ ਨਜ਼ਰ ਨਹੀਂ ਆਉਂਦਾ । ਜਦੋਂ ਅਜਿਹੀਆਂ ਗਲਾਂ ਹਾਊਸ ਵਿਚ ਕੀਤੀਆਂ ਜਾਂਦੀਆਂ ਹਨ ਤਾਂ ਮੈਨੂੰ ਬੜਾ ਦੁਖ ਹੁੰਦਾ ਹੈ । ਮੇਰੇ ਰਾਠੀ ਭਾਈ ਅਤੇ ਸਰਦਾਰ ਆਤਮਾ ਸਿੰਘ ਹੋਰੀਂ ਐਥੋਂ ਤਕ ਕਹਿ ਗਏ ਕਿ ਜਿੰਨੇ ਕਰਮਚਾਰੀ ਰਖੇ ਹੋਏ ਹਨ ਉਨ੍ਹਾਂ ਵਿਚੋਂ 90 ਫੀ ਸਦੀ ਆਪਣੇ ਰਿਸ਼ਤੇਦਾਰ ਲਗਾਏ ਹੋਏ ਹਨ । B.D.Os. ਆਪਣੇ ਰਿਸ਼ਤੇਦਾਰ ਰਖੇ ਹੋਏ ਹਨ । ਮੈਂ ਅਰਜ਼ ਕਰਦਾ ਹਾਂ ਕਿ ਇਹ ਇਕ ਇਕ ਲਖ ਆਦਮੀ ਨੂੰ represent ਕਰਦੇ ਹਨ, ਇਨ੍ਹਾਂ ਨੂੰ ਲੋਕਾਂ ਨੇ ਵੋਟ ਪਾ ਕੇ ਭੇਜਿਆ ਹੈ ।

श्री अध्यक्ष (पंडत राम किशन भड़ोलियां से) : क्या आप अकेले ही Opposition को represent करते हैं ? (Addressing Pandit Ram Kishan Bharolian: Does the hon. Member of the Communist party represent the whole Opposition?)

ਪੰਡਤ ਰਾਮ ਕਿਸ਼ਨ ਭੜੋਲੀਆਂ : ਹਿੰਦੁਸਤਾਨ ਵਿਚ Opposition ਪਾਰਟੀ ਵੀ ਤਾਂ Communist Party ਹੈ ।

ਸ੍ਰੀ ਸਪੀਕਰ : ਇਸ ਚੀਜ਼ ਦਾ ਮੈਨੂੰ ਬੜਾ ਹੀ ਅਫਸੋਸ ਹੈ ਕਿ Opposition ਵਲੋਂ Minister ਦੇ ਖਿਲਾਫ ਅਤੇ departments ਦੇ against allegations ਲਾਏ ਜਾਂਦੇ ਹਨ, ਪਰ Ministers ਦੇ ਜਵਾਬ ਵੇਲੇ more than half of the Opposition Benches ਖਾਲੀ ਪਏ ਹਨ । ਉਨ੍ਹਾਂ ਨੂੰ ਕਮ ਅਜ਼ ਕਮ Minister ਦਾ ਜਵਾਬ ਜ਼ਰੂਰ ਸੁਣਨਾ ਚਾਹੀਦਾ ਹੈ ।

(I am very sorry to observe that allegations are levelled by the Opposition against the Ministers and the departments but when the Minister incharge rises to make a reply thereto more than half of the Opposition Benches are found empty. After all, they should sit here to listen to the reply of the Minister.)

ਮੁਖ ਮੰਤਰੀ : ਜਨਾਬ, ਹਾਰੇ ਹੋਇਆਂ ਦੀ ਇਹੋ ਨਿਸ਼ਾਨੀ ਹੁੰਦੀ ਹੈ ਕਿ ਉਹ ਭਜ ਜਾਇਆ ਕਰਦੇ ਹਨ ।

**Mr. Speaker** : They have left one of their men behind

ਸਾਮੂਹਿਕ ਵਿਕਾਸ ਮੰਤਰੀ: ਸਪੀਕਰ ਸਾਹਿਬ, ਅਸੀਂ B.D.Os. ਦੀ ਭਰਤੀ ਕਰਦੇ ਹਾਂ ਤਾਂ 55 ਫੀ ਸਦੀ Public Service Commission ਰਾਹੀਂ 30 ਫੀ ਸਦੀ Government employees ਵਿਚੋਂ ਅਤੇ 15 ਫੀ ਸਦੀ political sufferers ਵਿਚੋਂ ਲੈਂਦੇ ਹਾਂ । ਉਨ੍ਹਾਂ political sufferers ਵਿਚੋਂ ਜਿਨ੍ਹਾਂ ਨੇ ਆਜ਼ਾਦੀ ਹਾਸਲ ਕਰਨ ਵਿਚ ਕੁਰਬਾਨੀਆਂ ਦਿਤੀਆਂ ਹਨ, ਜੇਲ੍ਹਾਂ ਵਿਚ ਰਹੇ ਹਨ ਅਤੇ ਜਿਨ੍ਹਾਂ ਦੇ ਬਜ਼ੁਰਗ ਫਾਂਸੀਆਂ ਦੇ ਤਖਤਿਆਂ ਤੇ ਲਟਕਾਏ ਗਏ । ਇਹ 15 ਫੀ ਸਦੀ posts ਉਨ੍ਹਾਂ ਵਾਸਤੇ ਰਖੀਆਂ ਗਈਆਂ ਹਨ । ਹੋਰ ਵੀ ਜਿਹੜਾ staff ਅਸੀਂ ਭਰਤੀ ਕਰਦੇ ਹਾਂ ਉਹ Public Service Commission ਜਾ Subordinate Services Selection Board ਦਾ recommend ਕੀਤਾ ਹੋਇਆ ਹੁੰਦਾ ਹੈ । ਚੰਗੇ ਰਖੇ ਜਾਂਦੇ ਹਨ ਅਤੇ ਮਾੜੇ ਛਡ ਦਿਤੇ ਜਾਂਦੇ ਹਨ । ਇਸੇ ਤਰ੍ਹਾਂ B.D.Os. ਦੀ ਭਰਤੀ ਕੀਤੀ ਜਾਂਦੀ ਹੈ, ਇਨ੍ਹਾਂ ਵਿਚ 90 ਫੀ ਸਾਡੀ ਆਪਣੀ ਭਰਤੀ ਹੀ ਨਹੀਂ ਹੁੰਦੀ ।

ਇਕ ਗਲ ਇਹ ਵੀ ਕੀਤੀ ਗਈ ਕਿ Executive Officers ਦੀਆਂ ਤਬਦੀਲੀਆਂ ਕਰ ਦਿਤੀਆਂ ਜਾਂਦੀਆਂ ਹਨ । ਤਬਦੀਲੀ ਵਾਸਤੇ ਸਰਕਾਰ ਨੇ ਇਹ ਅਸੂਲ ਬਣਾ ਲਿਆ ਹੈ ਕਿ April ਤੋਂ ਬਾਅਦ ਕੋਈ ਤਬਦੀਲੀ ਨਹੀਂ ਕਰਨੀ । ਜਿਹੜੀਆਂ ਵੀ ਤਬਦੀਲੀਆਂ

ਹੁੰਦੀਆਂ ਹਨ ਉਹ April ਤੋਂ ਪਹਿਲਾਂ ਪਹਿਲਾਂ ਹੁੰਦੀਆਂ ਹਨ । ਮੇਰੇ ਕਈ ਦੋਸਤ ਇਹ ਵੀ ਕਹਿੰਦੇ ਹਨ ਕਿ ਤੁਸੀਂ ਆਉਂਦੀਆਂ ਇਲੈਕਸ਼ਨਾਂ ਦੀਆਂ ਤਿਆਰੀਆਂ ਵਾਸਤੇ ਤਬਦੀਲੀ ਕਰਦੇ ਹੋ । ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੀਆਂ ਗਲਾਂ ਕਰਕੇ ਉਹ ਆਪਣੇ ਕਿਸੇ point ਨੂੰ justify ਨਹੀਂ ਕਰਾ ਸਕਦੇ । ਅਸੀਂ ਜੋ ਕੁਝ ਕਰ ਰਹੇ ਹਾਂ ਸਹੀ ਕਰ ਰਹੇ ਹਾਂ । ਇਹ ਲੋਕਾਂ ਦੀ ਖੁਸ਼ਕਿਸਮਤੀ ਹੈ ਕਿ ਕਾਂਗਰਸ ਦੇ ਹਥ ਵਿਚ ਸਾਰੀ ਤਾਕਤ ਹੈ । ਜੇ ਕਿਤੇ ਉਨ੍ਹਾਂ ਦੀ ਸਰਕਾਰ ਆ ਜਾਵੇ ਤਾਂ ਫਿਰ........

चौधरी धर्म सिंह राठी : तो फिर यह रजवाड़ाशाही जैसी कोई चीज नहीं रहेगी ।

**ਸਾਮੂਹਿਕ ਵਿਕਾਸ ਮੰਤਰੀ** : ਪਰ ਤੁਹਾਡੀ ਸਰਕਾਰ ਬਣ ਕਿਵੇਂ ਸਕਦੀ ਹੈ? ਅਗੇ ਹੀ ਤੁਹਾਡੀ ਸਰਕਾਰ ਤਾਂ ਲੋਕਾਂ ਨੇ ਡੰਡੇ ਮਾਰ ਮਾਰ ਕੇ ਕਢੀ ਹੈ ।

ਮੇਰੇ ਦੋਸਤ ਸ੍ਰੀ ਮੰਗਲ ਸੈਨ ਨੇ B.D.Os ਦਾ ਜ਼ਿਕਰ ਕੀਤਾ ਅਤੇ ਕਿਹਾ ਕਿ Evaluation Committee ਦੀ report cold storage ਵਿਚ ਸੁਟ ਦਿੱਤੀ ਹੈ । ਉਸ ਦੀਆਂ ਸਿਫਾਰਸ਼ਾਂ, ਸਪੀਕਰ ਸਾਹਿਬ, ਅਸੀਂ ਮੰਨੀਆਂ ਹਨ ਜਿਹੜੀਆਂ ਮੰਨਣ ਯੋਗ ਸਨ । ਅਸੀਂ ਉਨ੍ਹਾਂ ਤੇ ਅਮਲ ਦਰਾਮਦ ਸ਼ੁਰੂ ਕਰ ਦਿੱਤਾ ਹੈ । ਜਿਹੜੇ ਇਨ੍ਹਾਂ ਨੇ 22 B.D.Os. ਬਾਰੇ ਲਿਖਿਆ ਹੈ ਇਨ੍ਹਾਂ ਵਿਚ 20 ਐਸੇ ਹਨ ਜਿਨ੍ਹਾਂ ਤੇ ਕੋਈ action ਲੈਣਾ ਮੁਨਾਸਬ ਨਹੀਂ ਸਮਝਿਆ । 2 ਨੂੰ ਅਸੀਂ ਕਢ ਦਿਤਾ ਹੈ । ਉਹ ਕਹਿੰਦੇ ਹਨ ਕਿ ਆਪਣੇ ਰਿਸ਼ਤੇਦਾਰਾਂ ਦੀ ਰਿਆਇਤ ਕਰਦੇ ਹਨ । ਮੈਂ ਅਰਜ਼ ਕਰਦਾ ਹਾਂ ਕਿ ਜਿਹੜੇ ਹਟਾਏ ਗਏ ਹਨ ਇਹ ਦੋਵੇਂ ਹਰੀਜਨ ਹੀ ਹਨ । ਮੈਂ ਫਾਈਲਾਂ ਵੇਖੀਆਂ ਹਨ, ਇਨ੍ਹਾਂ ਦੇ cases ਅਜੇ ਵਿਚਾਰ ਅਧੀਨ ਹਨ । ਅਸੀਂ Evaluation Committee ਨੂੰ ਜਵਾਬ ਦਿਤਾ ਹੈ ਕਿ ਜਿਹੜੇ ਮਾੜੇ B.D.Os. ਹਨ ਉਨ੍ਹਾਂ ਨੂੰ ਅਸੀਂ ਕਢ ਦਿਆਂਗੇ, ਮਾੜਿਆਂ ਨੂੰ ਅਸੀਂ ਹਟਾ ਦਿਆਂਗੇ । ਅਸੀਂ ਅਜੇ ਇਨ੍ਹਾਂ ਵਿਚ ਵੇਖਣਾ ਹੈ ਕਿ ਕਿਹੜਾ ਕੰਮ ਕਰਨ ਵਾਲਾ ਹੈ ਅਤੇ ਕਿਹੜਾ ਨਹੀਂ ਹੈ । ਜਿਹੜਾ ਰਖਣ ਵਾਲਾ ਹੋਵੇਗਾ ਉਸ ਨੂੰ ਹੀ ਰਖਾਂਗੇ, ਨਹੀਂ ਤਾਂ ਦੂਸਰੇ ਮੂਹਰੇ ਅਸੀਂ ਹੱਥ ਜੋੜ ਦਿਆਂਗੇ । ਅਸੀਂ ਫ਼ਰਾਖਦਿਲੀ ਨਾਲ ਕਹਿੰਦੇ ਹਾਂ ਕਿ ਤੁਸੀਂ ਸਾਡੀਆਂ ਕਮਜ਼ੋਰੀਆਂ ਜਾਂ ਜਿਹੜੇ ਨੁਕਸ ਹਨ ਉਹ ਜ਼ਾਹਿਰ ਕਰੋ ਅਸੀਂ ਹਰ ਤਰ੍ਹਾਂ ਨਾਲ ਉਨ੍ਹਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਾਂਗੇ । ਇਹ ਠੀਕ ਹੈ ਕਿ ਕੁਝ B.D.O's. ਚੰਗੇ ਨਹੀਂ ਹਨ । ਉਨ੍ਹਾਂ ਵਿਚ ਕੁਝ ਕਮਜ਼ੋਰੀਆਂ ਹਨ । ਅਸੀਂ ਉਨ੍ਹਾਂ ਨੂੰ ਠੀਕ ਕਰਨ ਦੀ ਕੋਸ਼ਿਸ਼ ਕਰਦੇ ਹਾਂ । ਮੈਂ ਇਸ ਬਾਰੇ ਇਕ ਗਲ ਹੋਰ clear ਕਰ ਦਿਆਂ ਕਿ ਇਹ Government ਦੇ ਆਪਣੇ ਰਖੇ ਹੋਏ ਨਹੀਂ ਹਨ । ਇਨ੍ਹਾਂ ਵਿਚੋਂ ਜਿਹੜੇ ਖਰਾਬ ਹਨ, ਬਹੁਤੇ ਉਹ ਹਨ ਜਿਹੜੇ Public Service Commission ਦੇ ਰਖੇ ਹੋਏ ਹਨ । Political sufferers ਵਿਚੋਂ ਬੜੇ ਘਟ ਗਿਣਤੀ ਦੇ ਹਨ । ਅਸੀਂ ਉਨ੍ਹਾਂ ਨੂੰ ਅਜੇ ਸੁਧਰਨ ਵਾਸਤੇ ਮੌਕਾ ਦਿਆਂਗੇ, ਉਨ੍ਹਾਂ ਵਲੋਂ ਕੀਤੇ ਜਾ ਰਹੇ ਕੰਮ ਦੀਆਂ ਰਿਪੋਰਟਾਂ ਵੇਖਾਂਗੇ । ਜੇ ਠੀਕ ਨਾ ਕਰਦੇ ਹੋਏ ਨਜ਼ਰ ਆਏ ਤਾਂ ਉਨ੍ਹਾਂ ਨੂੰ ਜਵਾਬ ਦੇ ਦਿਆਂਗੇ ।

B.D.Os. ਦੇ ਕੰਮ ਦੇ ਮੁਤਲਿਕ ਮੈਂ ਅਰਜ਼ ਕਰਾਂ ਕਿ ਜਿਨ੍ਹਾਂ ਨੇ ਮੌਕੇ ਤੇ ਜਾ ਕੇ ਉਨ੍ਹਾਂ ਦਾ ਕੰਮ ਨਹੀਂ ਵੇਖਿਆ ਉਹ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ । ਸ਼ਹਿਰਾਂ ਵਿਚ ਬੈਠ ਕੇ ਗਲਾਂ ਕਰਨ ਨਾਲ ਪਤਾ ਨਹੀਂ ਲਗਦਾ । ਤੁਸੀਂ ਪਿੰਡਾਂ ਵਿਚ ਜਾ ਕੇ ਸਾਰੇ

[ਸਾਮੂਹਿਕ ਵਿਕਾਸ ਮੰਤਰੀ]
ਹਾਲਾਤ ਨੂੰ ਪਹਿਲਾਂ ਵੇਖੋ ਤਾਂ ਕੁਝ ਖਬਰ ਮਿਲ ਸਕਦੀ ਹੈ। B.D.O. ਦਾ ਕੰਮ ਹੈ ਲੋਕਾਂ ਵਿਚ ਇਸ ਤਰ੍ਹਾਂ ਦਾ ਮਾਹੌਲ ਪੈਦਾ ਕਰਨਾ ਕਿ ਉਹ ਆਪਣਾ ਰਜੂਹ ਪਿੰਡਾਂ ਦੀ ਹਾਲਤ ਸੁਧਾਰਨ ਵਲ ਕਰਨ। ਘਰਾਂ ਦੇ ਹਾਲਾਤ ਠੀਕ ਕਰਵਾਉਣਾ, ਸਫਾਈ ਕਰਾਉਣਾ, ਨਾਲੀਆਂ ਪੱਕੀਆਂ ਕਰਾਉਣਾ, ਖੇਤੀ ਬਾੜੀ ਬਾਰੇ ਸਮਝਾਉਣਾ ਤੇ ਉਤਸ਼ਾਹ ਦੇਣਾ, Farmers Club ਬਣਾਉਣੇ, co-operative societies ਬਣਾਉਣੀਆਂ ਅਤੇ ਹੋਰ ਦਸਤਕਾਰੀ ਦਾ ਕੰਮ ਦਸਣਾ, ਇਹ ਸਾਰੇ B.D.Os. ਦੇ ਹੀ ਕੰਮ ਹਨ।

ਤੁਸੀਂ ਸੁਣ ਕੇ ਖੁਸ਼ ਹੋਵੋਗੇ, ਸਪੀਕਰ ਸਾਹਿਬ, ਕਿ ਇਸ ਸਾਲ 31 ਦਸੰਬਰ ਤਕ 6,75,000 ਮਣ ਚੰਗਾ seed supply ਕੀਤਾ ਗਿਆ। ਜਦੋਂ ਕੰਮ ਠੀਕ ਤਰ੍ਹਾਂ ਚਾਲੂ ਹੋ ਗਿਆ, ਤਾਂ ਅਸੀਂ 63 ਲਖ ਮਣ ਚੰਗਾ ਬੀਜ supply ਕਰ ਸਕਾਂਗੇ। ਇਸੇ ਤਰ੍ਹਾਂ ਅਜ ਕਲ ਜ਼ਰੂਰਤ ਇਸ ਗੱਲ ਦੀ ਹੈ ਕਿ ਚੰਗੇ ਤੋਂ ਚੰਗੇ fertilizers ਵੀ ਦਿਤੇ ਜਾਣ ਜਿਸ ਨਾਲ ਕਿ ਚੰਗੀਆਂ ਫਸਲਾਂ ਪੈਦਾ ਹੋਣ। ਅਸੀਂ 31 ਦਸੰਬਰ ਤਕ $54\frac{1}{2}$ ਹਜ਼ਾਰ ਮਣ fertilizers ਤਕਸੀਮ ਕਰ ਚੁਕੇ ਹਾਂ। ਹੁਣ ਤਕ 3,33,000 ਮਣ ਤਕਸੀਮ ਹੋ ਚੁਕੀ ਹੈ।

ਇਕ ਮੇਰੇ ਦੋਸਤ ਨੇ ਕਿਹਾ ਕਿ manure pits ਨਹੀਂ ਖੋਦੇ ਗਏ ਪਰ ਉਨ੍ਹਾਂ ਨੂੰ ਅਸਲੀਅਤ ਦਾ ਨਹੀਂ ਪਤਾ ਕਿਉਂਕਿ ਇਹ ਗੱਲ ਉਨ੍ਹਾਂ ਨੇ ਮੌਕਾ ਵੇਖ ਕੇ ਨਹੀਂ ਕੀਤੀ। ਇਕ ਮੇਰੇ ਦੋਸਤ ਨੇ ਤਾਂ ਇਹ ਗੱਲ ਵੀ ਕਹੀ ਕਿ ਗੁਰਬੰਤਾ ਸਿੰਘ ਨੂੰ ਖੇਤੀ ਬਾੜੀ ਦਾ ਕੁਝ ਪਤਾ ਹੀ ਨਹੀਂ, ਉਹ ਕੁਝ ਜਾਣਦਾ ਹੀ ਨਹੀਂ। ਪਰ ਮੈਂ ਉਸ ਮੈਂਬਰ ਨੂੰ ਅੱਜ ਵੀ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਉਨ੍ਹਾਂ ਨੇ ਤਾਂ ਖੇਤ ਵੇਖੇ ਹੀ ਹੋਣਗੇ, ਮੈਂ ਹਥਾਂ ਨਾਲ ਕੰਮ ਕਰਨ ਵਾਲਾ ਹਾਂ। ਖੇਤੀ ਬਾੜੀ ਉਹ ਜਾਣਦੇ ਹੀ ਹੋਣਗੇ, ਮੈਂ ਤਾਂ ਆਪਣੇ ਹੱਥਾਂ ਨਾਲ ਖੇਤੀ ਬਾੜੀ ਦਾ ਕੰਮ ਕੀਤਾ ਹੈ। ਸਪੀਕਰ ਸਾਹਿਬ, ਮੈਂ ਕਿਸੇ ਵਡੇ ਖਾਨਦਾਨ ਵਿਚੋਂ ਨਹੀਂ। ਮੈਂ ਤਾਂ ਇਕ ਛੋਟੇ ਜਿਹੇ ਗ਼ਰੀਬ ਖ਼ਾਨਦਾਨ ਵਿਚੋਂ ਹਾਂ ਔਰ ਆਪਣੇ ਦੋਸਤਾਂ ਦੀ ਮਿਹਰਬਾਨੀ ਨਾਲ ਇਥੋਂ ਤਕ ਪਹੁੰਚਿਆਂ ਹਾਂ। ਮੈਂ ਅਰਜ਼ ਕਰ ਰਿਹਾ ਸੀ ਕਿ ਰੂੜੀ ਜ਼ਿਮੀਦਾਰ ਦੀ ਦੌਲਤ ਹੈ। ਜੇ ਉਹ ਇਸ ਨੂੰ ਸੰਭਾਲ ਕੇ ਰਖੇ ਤਾਂ ਉਹ ਬਾਦਸ਼ਾਹ ਬਣ ਸਕਦਾ ਹੈ। ਤੁਹਾਨੂੰ, ਸਪੀਕਰ ਸਾਹਿਬ, ਸੁਣ ਕੇ ਖੁਸ਼ੀ ਹੋਵੇਗੀ ਕਿ ਅਸੀਂ ਲੱਖਾਂ ਦੀ ਗਿਣਤੀ ਵਿਚ ਰੂੜੀ ਦੇ ਟੋਏ ਪੁਟਵਾਏ ਹਨ। ਉਨ੍ਹਾਂ ਦੀ ਗਿਣਤੀ 8 ਲੱਖ ਦੇ ਕਰੀਬ ਹੈ। ਇਸ ਤੋਂ ਇਲਾਵਾ ਸਾਨੂੰ pumping sets ਔਰ tubewells ਵਗੈਰਾ ਲਗਾਉਣ ਦੀ ਵੀ ਬੜੀ ਲੋੜ ਹੈ। ਅਸੀਂ ਹੁਣ ਤਕ 5300 pumping sets ਔਰ 22,000 ਖੂਹ ਲਗਵਾ ਚੁਕੇ ਹਾਂ ਔਰ ਇਸੇ ਤਰ੍ਹਾਂ ਅਸੀਂ 3500 Tubewells ਲਗਾਏ ਹਨ। ਹੁਣ ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਮੇਰੇ ਬਲਾਕਾਂ ਨੇ ਕਿਤਨੀ ਕਾਮਯਾਬੀ ਨਾਲ ਕੰਮ ਕੀਤਾ ਹੈ। ਇਸ ਤੋਂ ਇਲਾਵਾ ਜਿਨ੍ਹਾਂ ਪਿੰਡਾਂ ਦੇ ਵਿਚ ਪੀਣ ਵਾਲੇ ਪਾਣੀ ਦੀ ਤਕਲੀਫ ਸੀ ਉਥੇ ਉਥੇ ਅਸੀਂ 5300 ਪੀਣ ਵਾਲੇ ਪਾਣੀ ਦੇ ਖੂਹ ਲਗਾਏ ਹਨ। ਇਥੇ ਹੀ ਬਸ ਨਹੀਂ, ਸਪੀਕਰ ਸਾਹਿਬ, ਅਸੀਂ 30,00,000 square yards ਦੇ ਕਰੀਬ ਪਿੰਡਾਂ ਦੇ ਵਿਚ ਪੱਕੀਆਂ ਨਾਲੀਆਂ ਬਣਾਈਆਂ ਹਨ ਔਰ ਗਲੀਆਂ ਦੇ ਫਰਸ਼ ਵੀ ਲਗਾਏ ਹਨ। ਸਪੀਕਰ ਸਾਹਿਬ, ਅਜ ਪਿੰਡਾਂ ਦੇ ਵਿਚ ਲੋਕ ਇਸ ਗੱਲ ਨੂੰ ਮਹਿਸੂਸ ਕਰਦੇ ਹਨ

ਕਿ ਕਾਂਗਰਸ ਦੇ ਰਾਜ ਵਿਚ ਸਾਡੀ ਬੜੀ ਤਰੱਕੀ ਹੋਈ ਹੈ । ਇਹੋ ਵਜ੍ਹਾ ਹੈ ਕਿ ਰਾਠੀ ਸਾਹਿਬ ਵਰਗੇ ਮੇਰੇ ਨਾਲ ਵੈਜ਼ ਲੜਾਈ ਕਰਦੇ ਹਨ ਕਿ ਸਾਨੂੰ ਬਲਾਕ ਕਿਉਂ ਨਹੀਂ ਦਿੰਦੇ ਔਰ ਕਈ ਸਜਣ ਤਾਂ ਮੁਖ ਮੰਤ੍ਰੀ ਸਾਹਿਬ ਦੇ ਕੋਲ ਵੀ ਜਾ ਜਾ ਕੇ ਸ਼ਿਕਾਇਤਾਂ ਕਰਦੇ ਹਨ ਕਿ ਸਾਨੂੰ ਬਲਾਕ ਕਿਉਂ ਨਹੀਂ ਦਿੱਤਾ ਜਾ ਰਿਹਾ । ਜੇ ਬਲਾਕਾਂ ਦੇ ਵਿਚ ਕੋਈ ਕੰਮ ਨਾ ਹੁੰਦਾ ਹੋਵੇ ਤਾਂ ਸਰਦਾਰ ਉਮਰਾਉ ਸਿੰਘ ਹੋਰਾਂ ਨੂੰ ਇਹ ਕਹਿਣ ਦੀ ਲੋੜ ਨਾ ਪੈਂਦੀ ਕਿ ਸਾਨੂੰ ਵੀ ਬਲਾ ਕੇ ਦਿਉ । ਜੇ ਬਲਾਕਾਂ ਦੇ ਵਿਚ ਕੰਮ ਹੁੰਦਾ ਹੈ ਤਾਂ ਹੀ ਲੋਕ ਇਸ ਗਲ ਲਈ ਮੇਰੇ ਨਾਲ ਨਾਰਾਜ਼ ਹੁੰਦੇ ਹਨ ਕਿ ਸਾਨੂੰ ਬਲਾਕ ਦਿਉ । ਅਸੀਂ ਬਲਾਕ ਖੋਲਣ ਦਾ ਇਕ ਅਸੂਲ ਬਣਾਇਆ ਹੋਇਆ ਹੈ । ਜਿਥੇ ਬਲਾਕਾਂ ਦੀ ਘਟ percentage ਹੈ ਉੱਥੇ ਅਸੀਂ ਬਲਾਕ ਖੋਲ੍ਹਦੇ ਹਾਂ । ਰਾਠੀ ਸਾਹਿਬ ਔਰ ਚੌਧਰੀ ਬਲਬੀਰ ਸਿੰਘ ਹੋਰੀ ਕਹਿੰਦੇ ਹਨ ਕਿ ਸਾਡੇ ਹਲਕਿਆਂ ਦੇ ਵਿਚ ਇਸ ਕਰਕੇ ਬਲਾਕ ਨਹੀਂ ਖੋਲ੍ਹੇ ਜਾਂਦੇ ਕਿਉਂਕਿ ਅਸੀਂ Opposition ਦੇ ਮੈਂਬਰ ਹਾਂ । ਬਾਕੀ ਮੰਗਲ ਸੈਨ ਹੋਰਾਂ ਨੂੰ ਔਰ ਸਰਦਾਰ ਆਤਮਾ ਸਿੰਘ ਹੋਰਾਂ ਨੂੰ ਬਲਾਕਾਂ ਦਾ ਕੀ ਪਤਾ ਹੈ ਇਹ ਤਾਂ ਸ਼ਹਿਰਾਂ ਵਿਚੋਂ ਕਦੀ ਬਾਹਿਰ ਨਹੀਂ ਨਿਕਲੇ । ਸਰਦਾਰ ਆਤਮਾ ਸਿੰਘ ਹੋਰਾਂ ਨੇ ਤਾਂ ਕਪੂਰਥਲੇ ਦੇ ਵਿਚ ਕਿਸੇ ਰਾਜੇ ਦੇ ਮਕਾਨ ਤੇ ਕਬਜ਼ਾ ਕੀਤਾ ਹੋਇਆ ਹੈ ਔਰ ਉਥੇ ਆਰਾਮ ਤੇ ਸੁਖ ਨਾਲ ਰਹਿੰਦੇ ਹਨ । ਇਸ ਕਰਕੇ ਇਨ੍ਹਾਂ ਨੂੰ ਬਲਾਕਾਂ ਦਾ ਕੀ ਪਤਾ ਹੈ ਕਿ ਉਥੇ ਕੀ ਕੀ ਕੰਮ ਹੁੰਦਾ ਹੈ । ਮੈਂ, ਸਪੀਕਰ ਸਾਹਿਬ, ਇਕ ਦਫਾ ਫੇਰ ਕਹਿਣਾ ਚਾਹੁੰਦਾ ਹਾਂ ਕਿ ਜੇ ਬਲਾਕਾਂ ਦੇ ਵਿਚ ਕੰਮ ਨਾ ਹੁੰਦਾ ਹੋਵੇ ਤਾਂ ਫੇਰ ਲੋਕ ਬਲਾਕਾਂ ਲਈ ਮੰਗ ਕਿਉਂ ਕਰਨ । ਬਾਕੀ ਮੈਂ ਇਸ ਗਲ ਨੂੰ ਮੰਨਦਾ ਹਾਂ ਕਿ ਕਿਤੇ ਕਿਤੇ ਕੰਮ ਮਾੜਾ ਵੀ ਹੁੰਦਾ ਹੈ ਲੇਕਿਨ ਉਸ ਨੂੰ ਅਸੀਂ ਠੀਕ ਕਰਨ ਦਾ ਜਤਨ ਕਰਦੇ ਹਾਂ । ਮੇਰੇ ਇਕ ਦੋਸਤ ਨੇ ਕਿਹਾ ਸੀ ਕਿ ਕੰਮ ਦੀ co-ordination ਨਹੀਂ ਹੁੰਦੀ । ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਸ ਕੰਮ ਲਈ ਅਸੀਂ ਇਕ ਕਮੇਟੀ ਬਣਾਈ ਹੈ ਜਿਸ ਦਾ ਚੇਅਰਮੈਨ Financial Commissioner ਹੈ । ਸਾਰੇ ਅਫਸਰ ਉਸ ਕਮੇਟੀ ਦੇ ਵਿਚ ਆਉਂਦੇ ਹਨ ਔਰ ਜ਼ਰੂਰੀ ਮਸਲਿਆਂ ਤੇ ਗੌਰ ਕਰਦੇ ਹਨ । ਇਸ ਕਰਕੇ co-ordination ਹੁਣ ਚੰਗੀ ਤਰ੍ਹਾਂ ਨਾਲ ਹੋ ਜਾਂਦੀ ਹੈ । ਇਸ ਸਬੰਧ ਵਿਚ ਹੁਣ ਕੋਈ ਖਾਸ ਦਿੱਕਤ ਨਹੀਂ ਹੈ । ਬਾਕੀ ਇਸ ਤੋਂ ਇਲਾਵਾ ਸਾਡੀਆਂ ਜੇ ਕੁਝ ਖਾਮੀਆਂ ਹਨ ਤਾਂ ਉਹ ਅਸੀਂ ਪੰਚਾਇਤ ਸੰਮਤੀਆਂ ਦੇ ਜ਼ਰੀਏ ਦੂਰ ਕਰਨੀਆਂ ਹਨ । ਅਸੀਂ ਪੰਚਾਇਤ ਰਾਜ ਦਾ ਬਿਲ ਪਾਸ ਕਰ ਹੀ ਚੁਕੇ ਹਾਂ ਔਰ ਹੁਣ ਪੰਚਾਇਤ ਰਾਜ ਅਸਲੀ ਮਾਨਿਆਂ ਵਿਚ ਸ਼ੁਰੂ ਹੋ ਜਾਵੇਗਾ । ਅਸੀਂ ਪੰਚਾਇਤ ਸੰਮਤੀਆਂ ਔਰ ਜ਼ਿਲਾ ਪਰੀਸ਼ਦਾਂ ਦੀਆਂ ਚੋਣਾਂ ਵੀ ਜਲਦੀ ਹੀ ਕਰਵਾਉਣ ਵਾਲੇ ਹਾਂ ਔਰ ਇਸ ਲਈ ਅਸੀਂ ਤਾਰੀਖਾਂ ਵੀ ਮੁਕਰਰ ਕਰ ਦਿਤੀਆਂ ਹਨ । ਬਾਕੀ ਅਰਜ਼ ਇਹ ਹੈ ਕਿ ਸਾਡੇ ਪੰਚਾਂ ਔਰ ਸਰਪੰਚਾਂ ਨੂੰ training ਦੇਣ ਦੀ ਲੋੜ ਹੈ । ਇਸ ਵਾਸਤੇ ਅਸੀਂ ਉਨ੍ਹਾਂ ਨੂੰ training ਦੇਣ ਵਾਸਤੇ ਪਰੋਗਰਾਮ ਬਣਾਇਆ ਹੈ । ਸਪੀਕਰ ਸਾਹਿਬ, ਤੁਸੀਂ ਸੁਣ ਕੇ ਖੁਸ਼ ਹੋਵੋਗੇ ਕਿ ਪਿਛਲੇ ਸਾਲ ਅਸੀਂ 331 ਸਰਕਾਰੀ ਕਰਮਚਾਰੀਆਂ ਨੂੰ ਔਰ 560 non-officials ਨੂੰ training ਦਿਤੀ ਹੈ । ਸਾਨੂੰ Evaluation Committee ਨੇ ਲਿਖਿਆ ਸੀ ਕਿ ਤੁਸੀਂ ਆਪਣੇ ਆਦਮੀਆਂ ਨੂੰ training ਲਈ ਘਟ ਕਿਉਂ ਭੇਜਦੇ ਹੋ । ਉਨ੍ਹਾਂ ਦੇ ਕਹਿਣ ਤੇ ਅਸੀਂ ਆਪਣੇ ਬੰਦਿਆਂ ਨੂੰ ਗੌਰਮੈਂਟ ਆਫ ਇੰਡੀਆ ਦੇ ਮੁਖਤਲਿਫ ਸਕੂਲਾਂ ਵਿਚ training ਦਿਵਾਈ ਹੈ । ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬਾਨ ਨੂੰ ਦਸਣਾ ਚਾਹੁੰਦਾ ਹਾਂ ਕਿ ਅਸੀਂ ਨਾਭੇ

[ਸਾਮੂਹਿਕ ਵਿਕਾਸ ਮੰਤਰੀ]

ਤੋਂ 20 ਮੀਲ ਦੇ ਫਾਸਲੇ ਤੇ ਕਮਲਾ ਨਹਿਰੂ ਸ਼ਿਕਸ਼ਾ ਕੇਂਦਰ ਬਣਾਇਆ ਹੈ। ਉਥੇ ਅਸੀਂ 25 ਅਪਰੈਲ ਤੋਂ ਲੈ ਕੇ 15 ਮਈ ਤਕ ਸਾਰੇ ਅਫਸਰਾਂ ਨੂੰ ਔਰ ਹਰ ਬਲਾਕ ਵਿਚੋਂ 62,62 ਪੰਚਾਂ ਨੂੰ training ਦੇਣੀ ਹੈ। ਉਸ ਦੇ ਬਾਅਦ 30 ਮਈ ਤੋਂ ਲੈ ਕੇ 7 ਜੂਨ ਤਕ ਜਿਤਨੇ ਸਾਡੇ ਪੰਚਾਇਤਾਂ ਦੇ ਸੈਕਟਰੀ ਹਨ, ਜਿਤਨੇ ਕੋਆਪਰੇਟਿਵ ਸੋਸਾਈਟੀਆਂ ਦੇ ਸਬ ਇਨਸਪੈਕਟਰ ਹਨ ਔਰ ਜਿਤਨੇ Extension Officers ਹਨ ਉਨ੍ਹਾਂ ਸਾਰਿਆਂ ਨੂੰ training ਦੇਣੀ ਹੈ ਤਾਕਿ ਉਨ੍ਹਾਂ ਨੂੰ ਪਤਾ ਲਗ ਜਾਵੇ ਕਿ ਅਸੀਂ ਸੰਮਤੀਆਂ ਦਾ ਕੰਮ ਕਿਸ ਤਰ੍ਹਾਂ ਚਲਾਉਣਾ ਹੈ। ਇਸੇ ਤਰ੍ਹਾਂ 5 ਦਸੰਬਰ ਤੋਂ ਲੈ ਕੇ 16 ਦਸੰਬਰ ਤਕ ਪੰਚਾਇਤ ਸੰਮਤੀਆਂ ਔਰ ਜ਼ਿਲਾ ਪਰੀਸ਼ਦਾਂ ਦੇ ਮੈਂਬਰਾਂ ਨੂੰ training ਦੇਣੀ ਹੈ। ਪੰਚਾਇਤ ਸੰਮਤੀਆਂ ਦੀਆਂ ਚੋਣਾਂ ਦਾ ਕੰਮ 9th June, 1961 ਤੋਂ ਲੈ ਕੇ 4th August, 1961 ਤਕ ਪੂਰਾ ਹੋ ਜਾਵੇਗਾ। ਇਸੇ ਤਰੀਕੇ ਨਾਲ ਜ਼ਿਲਾ ਪਰੀਸ਼ਦ ਦੇ ਮੈਂਬਰਾਂ ਦੇ election ਔਰ co-option ਦਾ ਕੰਮ 15th August, 1961 ਤੋਂ ਲੈ ਕੇ 30th September, 1961 ਤਕ ਪੂਰਾ ਹੋ ਜਾਵੇਗਾ। ਸਪੀਕਰ ਸਾਹਿਬ, ਮੇਰੇ ਦੋਸਤਾਂ ਨੇ ਕੁਝ ਸ਼ੱਕ ਜ਼ਾਹਿਰ ਕੀਤੇ ਸੀ ਕਿ ਗੌਰਮੈਂਟ ਪੰਚਾਇਤ ਸੰਮਤੀਆਂ ਦੇ election ਕਿਉਂ ਨਹੀਂ ਕਰਵਾ ਰਹੀ। ਮੇਰਾ ਖਿਆਲ ਹੈ ਕਿ ਹੁਣ ਉਨ੍ਹਾਂ ਦੇ ਸ਼ੱਕ ਦੂਰ ਹੋ ਗਏ ਹੋਣਗੇ। ਸਪੀਕਰ ਸਾਹਿਬ, ਮਹਾਤਮਾ ਗਾਂਧੀ ਜੀ ਦਾ ਇਹ ਖਿਆਲ ਸੀ ਕਿ ਹਿੰਦੁਸਤਾਨ ਦੇ ਵਿਚ ਪੰਚਾਇਤਾਂ ਦੀ ਮਾਰਫਤ ਪੰਚਾਇਤ ਰਾਜ ਆਵੇ ਔਰ ਉਨ੍ਹਾਂ ਨੇ ਸਾਰਾ ਜੀਵਨ ਇਸ ਗਲ ਤੇ ਲਾਇਆ ਸੀ ਕਿ ਸਾਡੇ ਹਿੰਦੁਸਤਾਨ ਦੇ ਲੋਕ ਸੁਖੀ ਵਸਣ। ਅਸੀਂ ਉਨ੍ਹਾਂ ਦੀ ਇਸ ਖਾਹਿਸ਼ ਨੂੰ ਪੂਰਾ ਕਰਨ ਦੇ ਵਾਸਤੇ ਇਹ ਫੈਸਲਾ ਕੀਤਾ ਹੈ ਕਿ ਦੋ ਅਕਤੂਬਰ ਨੂੰ ਪੰਚਾਇਤ ਸੰਮਤੀਆਂ ਦੇ ਸਾਰੇ ਮੈਂਬਰ ਜਿਨ੍ਹਾਂ ਦੀ ਗਿਣਤੀ ਕਿ ਛੇ ਹਜ਼ਾਰ ਦੇ ਕਰੀਬ ਹੋਵੇਗੀ ਇਕ ਜਗਾਹ ਤੇ ਇਕੱਠੇ ਹੋਣ ਔਰ ਅਸੀਂ ਪੰਡਤ ਨਹਿਰੂ ਨੂੰ request ਕੀਤੀ ਹੈ ਕਿ ਉਹ ਉਥੇ ਆ ਕੇ ਇਸ ਚੀਜ਼ ਦਾ ਉਦਘਾਟਨ ਕਰਨ। ਸੋ ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਪੰਚਾਇਤ ਰਾਜ ਦੋ ਅਕਤੂਬਰ ਤੋਂ ਮੁਕੰਮਲ ਤੌਰ ਤੇ ਸ਼ੁਰੂ ਹੋ ਜਾਏਗਾ। ਇਹ ਕੋਈ ਮਾਮੂਲੀ ਚੀਜ਼ ਨਹੀਂ ਜਿਹੜੀ ਸਾਡੀ ਗੌਰਮੈਂਟ ਕਰ ਰਹੀ ਹੈ।

ਸਪੀਕਰ ਸਾਹਿਬ, ਮੇਰੇ ਦੋਸਤਾਂ ਨੇ Community Development ਬਾਰੇ ਬਹੁਤ ਗਲਾਂ ਕੀਤੀਆਂ ਹਨ ਲੇਕਿਨ ਉਹ ਇਸ ਕੰਮ ਵਿਚ ਕੋਈ ਦਿਲਚਸਪੀ ਨਹੀਂ ਲੈਂਦੇ ਹਨ। ਮੈਂ ਉਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਕਿਤਨੇ ਦੋਸਤ ਹਨ ਜਿਨ੍ਹਾਂ ਨੇ ਮੈਨੂੰ ਦਸਿਆ ਹੋਵੇ ਕਿ ਉਸਦੇ ਹਲਕੇ ਵਿਚ ਕੰਮ ਨਹੀਂ ਹੁੰਦਾ ਅਤੇ ਕਿਤਨੇ ਮੇਰੇ Opposition ਦੇ ਦੋਸਤ ਹਨ ਜਿਨ੍ਹਾਂ ਨੇ ਮੈਨੂੰ ਸ਼ਿਕਾਇਤ ਕੀਤੀ ਹੈ ਕਿ ਉਸਦੇ ਹਲਕੇ ਵਿਚ ਫਲਾਣਾ ਕਰਮਚਾਰੀ ਮਾੜਾ ਹੈ। ਹਾਲਾਂਕਿ ਮੈਂ ਇਨ੍ਹਾਂ ਸਭ ਨੂੰ ਕਿਹਾ ਹੈ ਕਿ ਜਿਸਦੇ ਹਲਕੇ ਵਿਚ ਜਿਹੜਾ ਮਾੜਾ ਕਰਮਚਾਰੀ ਹੋਏ ਉਸ ਬਾਰੇ ਮੈਨੂੰ ਦਸੋ। ਮੈਂ ਸ਼ਿਕਾਇਤ ਕਰਨ ਵਾਲੇ ਨੂੰ ਸਰਕਾਰੀ ਕਾਰ ਵਿਚ ਨਾਲ ਲਿਜਾਕੇ ਪੜਤਾਲ ਕਰਕੇ ਜਿਹੜਾ ਮਾੜਾ ਕਰਮਚਾਰੀ ਹੋਇਆ ਉਸ ਨੂੰ ਮੁਨਾਸਬ ਸਜ਼ਾ ਦੇਵਾਂਗਾ। ਲੇਕਿਨ ਦਸਦਾ ਕੋਈ ਨਹੀਂ, ਲੈਕਚਰ ਝਾੜ ਦਿੰਦੇ ਹਨ। ਅਸੀਂ ਇਕ Community Development Committee ਬਣਾਈ ਹੈ ਉਸਦੇ ਚੰਗੇ ਸਿਆਣੇ M.L.As., M.L.Cs. ਤੇ M.Ps. ਮੈਂਬਰ ਹਨ। ਉਸ ਕਮੇਟੀ ਨੇ ਇਸ ਸਾਲ 3 meetings ਕੀਤੀਆਂ ਹਨ। ਤੁਸੀਂ ਹੈਰਾਨ ਹੋਵੋਗੇ ਕਿ ਜੇਕਰ ਉਸ ਕਮੇਟੀ

ਵੀ meeting ਰਖੀਏ ਤਾਂ ਆਉਂਦਾ ਹੀ ਕੋਈ ਨਹੀਂ । ਕਈ ਦਫਾ ਦੋ ਮੈਂਬਰ ਆਉਂਦੇ ਹਨ ਅਤੇ ਕਦੇ ਇਕ ਮੈਂਬਰ ਆਉਂਦਾ ਹੈ । ਇਸ ਤਰ੍ਹਾਂ ਮੀਟਿੰਗਾਂ cancel ਕਰਨੀਆਂ ਪੈਂਦੀਆਂ ਹਨ । ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੇਰੇ ਦੋਸਤ ਨੁਕਤਾ ਚੀਨੀ ਤਾਂ ਬਹੁਤ ਕਰਦੇ ਹਨ ਲੇਕਿਨ ਅਮਲੀ ਕੰਮ ਕੋਈ ਨਹੀਂ ਕਰਦੇ ਹਨ । ਇਕ ਇਤਰਾਜ਼ ਇਹ ਕੀਤਾ ਗਿਆ ਹੈ ਕਿ ਸਮਾਜ ਦੇ ਜੋ weaker sections ਹਨ ਉਨ੍ਹਾਂ ਵਲ ਘਟ ਤਵਜੁਹ ਦਿਤੀ ਜਾਂਦੀ ਹੈ । ਮੇਰੇ ਕਈ ਦੋਸਤਾਂ ਨੇ ਕਿਹਾ ਹੈ ਕਿ B.D.Os ਪਿੰਡਾਂ ਵਿਚ ਨਹੀਂ ਜਾਂਦੇ ਕਿਉਂਕਿ ਉਨ੍ਹਾਂ ਦੀ ਪੈਂਟ ਖਰਾਬ ਹੋ ਜਾਂਦੀ ਹੈ ਅਤੇ ਪੈਂਟ ਦੀ ਕਰੀਜ਼ ਸਿੱਧੀ ਰਖਦੇ ਹਨ । ਹੋ ਸਕਦਾ ਹੈ ਕਿ ਕੋਈ B.D.O ਹੋਵੇ ਜੋ ਆਪਣੀ ਪੈਂਟ ਦੀ ਕਰੀਜ਼ ਖਰਾਬ ਨਾ ਹੋਣ ਦੇਣੀ ਚਾਹੁੰਦਾ ਹੋਵੇ ਪਰ ਸਭ ਦੇ ਮੁਤੱਲਿਕ ਇਹ ਗਲ ਕਹਿਣਾ ਗਲਤ ਹੈ । ਅਸੀਂ ਪਰੋਗਰਾਮ ਬਣਾਇਆ ਹੈ ਕਿ ਅਜਿਹੇ B.D.Os ਨੂੰ ਹਥ ਜੋੜ ਕੇ ਕਹੀਏ ਕਿ ਉਹ ਸਾਦਗੀ ਨਾਲ ਕੰਮ ਕਰਨ, ਨਹੀਂ ਤਾਂ ਕੰਮ ਛਡ ਦੇਣ । ਅਸੀਂ ਇਸ ਦਾ ਇਕ ਇਹ ਇਲਾਜ ਕੀਤਾ ਹੈ ਕਿ B.D.O ਹਰ ਪਿੰਡ ਵਿਚ ਜਾਵੇ ਅਤੇ ਉਸ ਪੰਚਾਇਤ ਦੀ ਕਿਤਾਬ ਵਿਚ ਇਹ ਲਿਖੇ ਕਿ ਮੈਂ ਇਥੇ ਆਇਆ ਹਾਂ, ਮੈਂ ਇਹ ਕੰਮ ਕੀਤਾ, ਪਿੰਡ ਦੇ ਇਤਨੇ ਆਦਮੀ ਇਕੱਠੇ ਹੋਏ ਅਤੇ ਲੋਕਾਂ ਨੂੰ ਮੈਂ ਇਹ ਕੰਮ ਕਰਨ ਲਈ ਕਿਹਾ ਹੈ, ਵਗੈਰਾ ਵਗੈਰਾ ਅਸੀਂ ਇਹ ਵੀ ਕਿਹਾ ਹੈ ਕਿ ਜਿਸ ਪਿੰਡ ਵਿਚ ਜਾਉ ਉਥੇ ਹਰ ਪਿੰਡ ਵਿਚ ਜੋ weaker section ਦਾ ਨੰਬਰਦਾਰ ਹੈ ਉਸ ਨੂੰ ਬੁਲਾਉ, ਇਕ ਦੋ ਮੈਂਬਰ ਪੰਚਾਇਤ ਦੇ ਜੋ ਉਨ੍ਹਾਂ ਦੇ ਹਨ ਅਤੇ 2 ਆਦਮੀ ਹੋਰ ਬੁਲਾਕੇ ਉਨ੍ਹਾਂ ਨੂੰ ਪੁਛੋ ਕਿ ਤੁਹਾਨੂੰ ਕੀ ਤਕਲੀਫ ਹੈ ਅਤੇ ਤੁਹਾਡੀਆਂ ਕੀ ਮੰਗਾਂ ਹਨ । ਇਸੇ ਤਰ੍ਹਾਂ, ਸਪੀਕਰ ਸਾਹਿਬ, ਹਰ ਪੰਚਾਇਤ ਤੇ ਜ਼ਿਲਾ ਪਰੀਸ਼ਦ ਵਿਚ weaker sections ਦੀ ਇਕ Standing Committee ਬਣਾਉਣ ਦਾ ਫੈਸਲਾ ਕੀਤਾ ਗਿਆ ਹੈ ਤਾਕਿ ਇਨ੍ਹਾਂ ਲੋਕਾਂ ਨੂੰ ਉਪਰ ਲਿਆਂਦਾ ਜਾਵੇ ।

**ਇਕ ਆਵਾਜ਼** : Weaker section ਤੋਂ ਤੁਹਾਡਾ ਕੀ ਮਤਲਬ ਹੈ ।

**ਸਾਮੂਹਿਕ ਵਿਕਾਸ ਮੰਤਰੀ**: Weaker sections ਤੋਂ ਮੇਰਾ ਮਤਲਬ ਚਮਾਰ ਚੂਹੜਿਆਂ ਤੇ ਹੋਰ ਗਰੀਬ ਆਦਮੀਆਂ ਤੋਂ ਹੈ । ਇਸ ਵਿਚ ਔਰਤਾਂ ਵੀ ਆ ਸਕਦੀਆਂ ਹਨ ।

**ਸਰਦਾਰ ਦਰਬਾਰਾ ਸਿੰਘ** : ਚਮਾਰ ਨਾ ਕਹੋ ਇਨ੍ਹਾਂ ਨੂੰ ਹਰੀਜਨ ਕਹੋ ।

**ਸਾਮੂਹਿਕ ਵਿਕਾਸ ਮੰਤਰੀ** : ਮੇਰੀ ਅਰਜ਼ ਹੈ ਕਿ ਚਮਾਰ ਸ਼ਬਦ ਬੜਾ ਉੱਤਮ ਹੈ। ਇਹ ਲੋਕ ਨਾ ਚੋਰ ਹਨ, ਨਾ black market ਕਰਦੇ ਹਨ ਬਲਕਿ ਮਿਹਨਤ ਕਰਕੇ ਰੋਟੀ ਖਾਂਦੇ ਹਨ । ਮੈਂ ਸਰਦਾਰ ਸਾਹਿਬ ਨਾਲ ਇਸ ਗਲ ਤੇ ਮੁਤਫਿਕ ਨਹੀਂ ਹਾਂ । ਮੈਂ ਚਮਾਰ ਸ਼ਬਦ ਨੂੰ ਬੁਰਾ ਨਹੀਂ ਸਮਝਦਾ । ਮੈਂ ਇਸ ਦੀ ਇਜ਼ਤ ਕਰਦਾ ਹਾਂ । ਇਹ ਲੋਕ ਜੋ ਸਦੀਆਂ ਤੋਂ ਭਾਵੇਂ ਪਛੜੇ ਹੋਏ ਚਲੇ ਆ ਰਹੇ ਹਨ, ਭਾਵੇਂ ਤੰਗੀ ਨਾਲ ਗੁਜ਼ਾਰਾ ਕਰਦੇ ਚਲੇ ਆ ਰਹੇ ਹਨ ਪਰ ਇਹ ਆਪਣੇ ਧਰਮ ਤੇ ਕਾਇਮ ਰਹੇ ਹਨ । ਉਹ ਇਸਾਈ ਨਹੀਂ ਬਣੇ ਹਨ ਅਤੇ ਉਨ੍ਹਾਂ ਨੇ ਹੋਰ ਕੋਈ ਮਜ਼ਹਬ ਕਬੂਲ ਨਹੀਂ ਕੀਤਾ ਹੈ । ਉਨ੍ਹਾਂ ਨੇ ਹਿੰਦੁਸਤਾਨ ਦੀ ਸ਼ਾਨ ਨੂੰ ਵਧਾਇਆ ਹੈ । ਮੈਂ ਮਾਨ ਕਰਦਾ ਹਾਂ ਕਿ ਮੈਂ ਵੀ ਉਨ੍ਹਾਂ ਵਿਚੋਂ ਇਕ ਹਾਂ । ਮੈਂ ਅਰਜ਼ ਕਰ ਰਿਹਾ ਸੀ ਕਿ ਕਮਜ਼ੋਰ ਬਰਾਦਰੀਆਂ ਬਾਰੇ Evaluation Committee ਨੇ ਵੀ point out ਕੀਤਾ ਸੀ ਕਿ ਉਨ੍ਹਾਂ ਵਲ ਘਟ ਤੱਵਜੁਹ ਦਿਤੀ ਗਈ ਹੈ । ਇਸੇ

[ਸਾਮੂਹਿਕ ਵਿਕਾਸ ਮੰਤਰੀ]

ਲਈ। ਅਸੀਂ, ਜਿਸ ਤਰ੍ਹਾਂ ਮੈਂ ਜ਼ਿਕਰ ਕੀਤਾ ਹੈ ਇਹ ਫੈਸਲਾ ਕੀਤਾ ਹੈ ਕਿ ਉਨ੍ਹਾਂ ਦੀ ਇਕ Standing Committee ਹਰ ਜ਼ਿਲਾ ਪਰੀਸ਼ਦ ਤੇ ਪੰਚਾਇਤ ਸੰਮਤੀ ਵਿਚ ਹੋਵੇਗੀ। ਹਰ ਪਿੰਡ ਵਿਚ ਜਿਥੇ ਉਨ੍ਹਾਂ ਦੀ 50,60 ਦੀ ਵੀ ਆਬਾਦੀ ਹੈ ਉਨ੍ਹਾਂ ਦਾ ਇਕ ਨੰਬਰਦਾਰ ਹੈ।

ਮੈਂ, ਸਪੀਕਰ ਸਾਹਿਬ, ਕੁਝ ਪਹਾੜੀ ਇਲਾਕਿਆਂ ਬਾਰੇ ਵੀ ਅਰਜ਼ ਕਰ ਦੇਣੀ ਚਾਹੁੰਦਾ ਹਾਂ। ਇਹ ਜੋ ਇਲਾਕੇ ਹਨ ਵਾਕਈ ਪਸਮਾਂਦਾ ਹਨ ਲੇਕਿਨ ਉਨ੍ਹਾਂ ਲੋਕਾਂ ਨੇ ਦੇਸ਼ ਲਈ ਬਹੁਤ ਕੰਮ ਕੀਤਾ ਹੈ ਅਤੇ Military ਵਿਚ ਭਰਤੀ ਹੋ ਕੇ ਦੇਸ਼ ਦੀ ਬਹੁਤ ਸੇਵਾ ਕੀਤੀ ਹੈ। ਉਨ੍ਹਾਂ ਲਈ ਅਸੀਂ ਅਗਲੇ ਪਲਾਨ ਵਿਚ 10 ਕਰੋੜ ਰੁਪਿਆ ਰਖਿਆ ਹੈ। Hilly areas ਲਈ ਇਕ ਜੁਦਾ ਕਮਿਸ਼ਨਰ ਮੁਕਰਰ ਕਰ ਦਿਤਾ ਹੈ ਜੋ ਉਨ੍ਹਾਂ ਦੀ ਸਾਰੀ ਗਲ ਬਾਤ ਸੁਣੇਗਾ। ਮੇਰੇ ਦੋਸਤ ਰਾਜਾ ਸਾਹਿਬ ਨੇ ਕਿਹਾ ਕਿ ਅਸੀਂ ਲਾਹੌਲ ਤੇ ਸਪਿਤੀ ਵਿਚ ਕੋਈ ਕੰਮ ਨਹੀਂ ਕਰ ਰਹੇ ਹਾਂ। ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਲਾਹੌਲ ਵਿਚ 14 ਤੇ ਸਪਿਤੀ ਵਿਚ 5 ਪੰਚਾਇਤਾਂ ਹਨ। ਅਸੀਂ ਉਨ੍ਹਾਂ 19 ਪੰਚਾਇਤਾਂ ਨੂੰ 19 ਹਜ਼ਾਰ ਰੁਪਿਆ ਦਿਤਾ ਹੈ। ਇਸੇ ਤਰ੍ਹਾਂ ਪਠਾਨਕੋਟ ਦੇ backward ਇਲਾਕੇ ਨੂੰ 67 ਹਜ਼ਾਰ ਰੁਪਿਆ ਦਿਤਾ ਹੈ। ਬਾਕੀ hilly areas ਨੂੰ ਵੀ ਅਗਲੇ ਸਾਲ ਪੈਸੇ ਦੇਵਾਂਗੇ। ਰਾਜਾ ਸਾਹਿਬ ਨੇ ਇਕ ਗੱਲ ਇਹ ਕਹੀ ਸੀ ਕਿ ਉਨ੍ਹਾਂ ਨੇ ਚੀਫ ਮਨਿਸਟਰ ਸਾਹਿਬ ਨੂੰ ਇਕ proposal ਭੇਜੀ ਸੀ ਕਿ ਕੁਲੂ ਵਿਚ ਪੰਚਾਇਤਾਂ ਦੇ ਬਾਗ ਲਗਾਏ ਜਾਣ। ਅਸੀਂ ਉਨ੍ਹਾਂ ਦੀ ਸਕੀਮ ਨੂੰ consider ਕਰ ਰਹੇ ਹਾਂ ਅਤੇ ਉਸਦਾ examination ਕਰਨ ਤੋਂ ਬਾਅਦ ਕੋਸ਼ਿਸ਼ ਕਰਾਂਗੇ ਕਿ ਜੇਕਰ ਲੋਕ ਮੰਨ ਜਾਣ ਤਾਂ ਉਥੇ ਛੋਟੇ ਛੋਟੇ ਬਾਗ ਲਗਾਏ ਜਾਣਗੇ ਤਾਕਿ ਪੰਚਾਇਤ ਦੀ ਆਮਦਨੀ ਵਧ ਸਕੇ ਅਤੇ ਲੋਕ ਵੀ ਗੁਜ਼ਾਰਾ ਕਰ ਸਕਣ। ਫੇਰ, ਸਪੀਕਰ ਸਾਹਿਬ, ਇਥੇ ਜੀਪਾਂ ਦਾ ਬਹੁਤ ਜ਼ਿਕਰ ਹੋਇਆ ਹੈ। ਅਸੀਂ Evaluation Committee ਨੂੰ ਵੀ ਜਵਾਬ ਦਿਤਾ ਸੀ ਕਿ ਅਸੀਂ ਅਜੇ ਫੈਸਲਾ ਨਹੀਂ ਕਰ ਸਕੇ ਹਾਂ ਕਿ ਇਹ ਕਿਸ ਤਰ੍ਹਾਂ ਇਸਤੇਮਾਲ ਕਰਨੀਆਂ ਹਨ। ਅਕਸਰ ਤਾਂ ਇਹ ਜੀਪਾਂ ਖਰਾਬ ਰਹਿੰਦੀਆਂ ਹਨ। ਮੈਂ ਤਾਂ ਜਿਥੇ ਜਾਂਦਾ ਹਾਂ ਉਥੇ ਪਤਾ ਲਗਦਾ ਹੈ ਕਿ ਜੀਪ ਵਰਕਸ਼ਾਪ ਵਿਚ ਹੈ। ਵੈਸੇ ਇਨ੍ਹਾਂ ਦਾ ਇਸਤੇਮਾਲ ਸਹੀ ਹੁੰਦਾ ਹੈ। ਜੇ ਕਰ ਕੋਈ ਇਕ ਮੀਲ ਵੀ ਨਾਜਾਇਜ਼ ਇਸਤੇਮਾਲ ਕਰਦਾ ਹੈ ਤਾਂ ਅਸੀਂ action ਲੈਂਦੇ ਹਾਂ। ਇਹ ਵੀ ਕਿਹਾ ਗਿਆ ਹੈ ਕਿ ਬੀਬੀਆਂ ਜੀਪਾਂ ਵਿਚ ਬੈਠਦੀਆਂ ਹਨ ਅਤੇ ਉਹ ਬੜੀ ਖਰਾਬੀ ਦੀ ਗਲ ਹੈ। ਮੈਂ ਹੈਰਾਨ ਹਾਂ ਕਿ ਮੇਰੇ ਦੋਸਤ ਨੂੰ ਪਤਾ ਵੀ ਸੀ ਕਿ ਅਸੀਂ ਇਕ circular ਭੇਜਿਆ ਹੈ ਕਿ ਉਹ ਜੀਪਾਂ ਵਿਚ B.D.Os. ਨਾਲ ਬੈਠ ਕੇ ਨਾ ਜਾਇਆ ਕਰਨ ਲੇਕਿਨ ਉਹ ਫਿਰ ਵੀ ਇਹੋ ਇਤਰਾਜ਼ ਕਰਦੇ ਰਹੇ ਕਿ ਬੀਬੀਆਂ ਜੀਪਾਂ ਵਿਚ ਬੈਠ ਕੇ ਜਾਂਦੀਆ ਹਨ। (*interruptions by Dr. Parkash Kaur*)

**श्री अध्यक्ष** : बीबी जी एतराज कर रही हैं कि बीबियों पर यह ban क्यों लगाया गया है। (हंसी)

(The hon. Lady Deputy Minister is objecting to this ban on the ladies.) (laughter)

ਸਾਮੂਹਿਕ ਵਿਕਾਸ ਮੰਤਰੀ : ਮੈਂ ਤਾਂ, ਜਨਾਬ, ਬੀਬੀਆਂ ਨੂੰ ਵੀ ਇਹੋ ਕਿਹਾ ਹੈ ਕਿ ਕਦੇ ਦੋ ਚਾਰ ਦਿਨ ਇਕਲੀਆਂ ਹੀ ਜੀਪ ਵਿਚ ਬੈਠ ਕੇ ਦੌਰਾ ਕਰ ਆਇਆ ਕਰੋ ਪਰ ਨਾਲ ਬੈਠ ਕੇ ਨਾ ਜਾਇਆ ਕਰੋ (ਹਾਸਾ) ਕਿਉਂਕਿ ਸਾਡੇ ਲੋਕ ਬੜੇ ਸ਼ੱਕੀ ਹਨ । ਜੇਕਰ ਕੋਈ ਗੱਲ ਨਾ ਵੀ ਹੋਵੇ ਤਾਂ ਵੀ ਕਹਿ ਦਿੰਦੇ ਹਨ ਕਿ ਵੇਖੋ ਬੀਬੀਆਂ ਕਿਵੇਂ ਜੀਪਾਂ ਵਿਚ ਬੈਠ ਕੇ ਜਾਂਦੀਆਂ ਹਨ । ਤੇ, ਜਨਾਬ, ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਜੀਪਾਂ ਦਾ ਸਹੀ ਇਸਤੇਮਾਲ ਹੋਵੇ । ਪਹਿਲਾਂ proposal ਸੀ ਕਿ D.Cs. ਦੀ disposal ਤੇ ਇਹ ਜੀਪਾਂ ਰਖੀਆਂ ਜਾਣ। ਮੈਂ ਤਾਂ Community Development Ministers Conference ਵਿਚ ਵੀ ਇਹ proposal ਦਿੱਤੀ ਸੀ ਕਿ ਜੀਪਾਂ D.Cs ਦੀ disposal ਤੇ ਰਖੀਆਂ ਜਾਣ ਲੇਕਿਨ ਉਹ ਕਹਿਣ ਲਗੇ ਕਿ ਜੇ ਇਸ ਤਰ੍ਹਾਂ ਕੀਤਾ ਗਿਆ ਤਾਂ ਉਹ B.D.Os ਕੰਮ ਨਹੀਂ ਕਰ ਸਕਣਗੇ । ਇਸ ਦਾ ਇਲਾਜ ਇਹੋ ਹੋ ਸਕਦਾ ਹੈ ਕਿ ਇਨ੍ਹਾਂ ਦਾ ਘਟ ਇਸਤੇਮਾਲ ਕੀਤਾ ਜਾਵੇ । District Development Officers ਦੇ ਮੁਤੱਲਕ ਕਿਹਾ ਗਿਆ ਹੈ ਕਿ ਇਹ ਵਾਧੂ ਦਾ ਖਰਚ ਹੈ । ਇਹ ਗੱਲ ਗਲਤ ਹੈ । ਸਰਕਾਰ ਨੇ ਫੈਸਲਾ ਕੀਤਾ ਹੈ ਕਿ 8 District Development Officers B.D.Os ਤੇ ਪੰਚਾਇਤ ਅਫਸਰਾਂ ਵਿਚੋਂ ਲਏ ਜਾਣਗੇ ਅਤੇ ਬਾਕੀ ਦੇ ਜੋ ਰਹਿ ਜਾਣਗੇ ਉਸਦੇ ਬਾਰੇ ਮੇਰੀ proposal ਇਹ ਹੈ ਕਿ ਸਰਕਾਰ senior most ਅਫਸਰ ਦੇਵੇ । ਜਿਥੋਂ ਤਕ ਇਹ ਕਿਹਾ ਗਿਆ ਹੈ ਕਿ ਇਹ ਖਰਚ ਕਿਉਂ ਪਾਇਆ ਗਿਆ ਹੈ ਮੈਂ ਅਰਜ਼ ਕਰਦਾ ਹਾਂ ਕਿ ਹਰ ਜ਼ਿਲੇ ਵਿਚ 15,20 ਬਲਾਕ ਹਨ । ਉਨ੍ਹਾਂ ਬਲਾਕਾਂ ਦੇ centre ਵਿਚ ਇਕ ਆਦਮੀ ਅਜਿਹਾ ਜ਼ਰੂਰ ਹੋਣਾ ਚਾਹੀਦਾ ਹੈ ਜੋ ਸਾਰੇ ਬਲਾਕਾਂ ਦੇ ਕੰਮ ਨੂੰ ਦੇਖਦਾ ਰਹੇ ਅਤੇ ਨਿਗਰਾਨੀ ਕਰਕੇ ਉਨ੍ਹਾਂ ਨੂੰ ਸਲਾਹ ਮਸ਼ਵਰਾ ਦਿੰਦਾ ਰਹੇ। ਇਸ ਲਈ ਇਨ੍ਹਾਂ ਦਾ ਰਖਿਆ ਜਾਣਾ ਬਹੁਤ ਜ਼ਰੂਰੀ ਹੈ । ਜਿਤਨੀ ਦੇਰ ਤਕ ਕੋਈ senior ਆਦਮੀ B.D.Os. ਦੇ ਉਪਰ ਨਹੀਂ ਹੁੰਦਾ ਉਹ ਉਨ੍ਹਾਂ ਨੂੰ ਸਲਾਹ ਮਸ਼ਵਰਾ ਨਹੀਂ ਦੇ ਸਕਦਾ । (ਘੰਟੀ) ਸਪੀਕਰ ਸਾਹਿਬ, ਕੁਝ ਗੱਲਾਂ ਜਿਹੜੀਆਂ ਮੈਂ ਕਰਨੀਆਂ ਸੀ ਉਹ ਰਹਿ ਗਈਆਂ ਨੇ ਲੇਕਿਨ ਤੁਸੀਂ ਹੁਣ ਘੰਟੀ ਵਜਾ ਦਿਤੀ ਹੈ । ਪਰ ਮੈਂ ਆਪਣੇ ਦੋਸਤਾਂ ਨੂੰ ਇਕ ਵਾਰ ਹੋਰ ਕਹਿ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਦੀਆਂ ਪੰਚਾਇਤਾਂ ਦਾ ਬੜਾ ਮਾਣ ਔਰ ਇਜ਼ਤ ਹੈ । ਇਹ ਬੜਾ ਚੰਗਾ ਕੰਮ ਕਰਦੀਆਂ ਹਨ ਔਰ ਲੋਕਾਂ ਵਿਚ ਕੰਮ ਕਰਨ ਲਈ ਉਤਸ਼ਾਹ ਹੈ । ਇਕ ਗਲ ਖਾਸ ਹੋਈ ਹੈ ਕਿ ਇਸ ਵਾਰ ਪੰਚ ਔਰ ਸਰਪੰਚ ਪਿੰਡਾਂ ਵਿਚ ਬੜੇ ਸੁਚੱਜੇ ਔਰ ਨਿਪੁੰਨ ਚੁਣੇ ਗਏ ਹਨ । ਮੈਨੂੰ ਇਹ ਦਸਕੇ ਖੁਸ਼ੀ ਹੁੰਦੀ ਹੈ ਕਿ ਉਨ੍ਹਾਂ ਵਿਚ ਕਈ retired D.Cs ਕਈ retired I.C.S. ਅਫਸਰ, ਕਈ ਵਕੀਲ ਅਤੇ ਕਈ ਡਾਕਟਰ ਔਰ ਕਈ ਮੇਰੇ M.L.A. ਦੋਸਤ ਵੀ ਚੁਣੇ ਗਏ ਨੇ । ਔਰ ਕਈ M.L.A. ਦੋਸਤ ਆ ਵੀ ਨਹੀਂ ਸਕੇ ਜਿਨ੍ਹਾਂ ਲਈ ਮੈਨੂੰ ਦੁਖ ਹੁੰਦਾ ਹੈ । ਮੈਂ ਚੌਧਰੀ ਬਾਰੂ ਰਾਮ ਨੂੰ ਕਿਹਾ ਵੀ ਸੀ ਕਿ ਤੂੰ ਖੜ੍ਹਾ ਨਾ ਹੋ, ਹਾਰ ਜਾਵੇਂਗਾ ਪਰ ਹੁਣ ਮੈਂ ਉਸ ਨੂੰ ਕੀ ਕਹਾਂ । (ਹਾਸਾ)

ਅਖੀਰ ਵਿਚ ਮੈਂ ਅਰਜ਼ ਕਰਦਾ ਹਾਂ ਕਿ Community Development ਦੇ ਕੰਮ ਵਿਚ ਜਿਹੜੀਆਂ ਕਮੀਆਂ ਸਾਨੂੰ ਨਜ਼ਰ ਆਉਂਦੀਆਂ ਹਨ ਜਾਂ ਸਾਨੂੰ ਦਸੀਆਂ ਜਾਂਦੀਆਂ ਨੇ ਉਹ ਅਸੀਂ ਖੁਲ੍ਹੇ ਦਿਲ ਨਾਲ ਮੰਨਦੇ ਹਾਂ ਔਰ ਉਨ੍ਹਾਂ ਨੂੰ ਦੂਰ ਕਰਨ ਦਾ ਜਤਨ ਕਰਦੇ ਹਾਂ । ਮੈਂ ਆਸ ਕਰਦਾ ਹਾਂ ਕਿ ਸਾਨੂੰ ਮੈਂਬਰ ਸਾਹਿਬਾਨ ਵੀ ਸਹਿਯੋਗ ਦੇਣਗੇ ਔਰ ਉਹ ਪਿੰਡਾਂ ਵਿਚ ਜਾ ਕੇ ਦੇਖਣਗੇ ਔਰ ਉਨ੍ਹਾਂ ਦੇ ਨਾਲ ਮੈਂ ਜਾ ਕੇ ਉਨ੍ਹਾਂ ਗਲਤੀਆਂ ਨੂੰ ਦੂਰ ਕਰਾਂਗਾ (ਤਾੜੀਆਂ) ।

**Mr. Speaker** : Now I will put the cut motions to the vote of the House. The first cut motion stands in the name of Raja Raghuvir Singh.

**Raja Raghuvir Singh** : Sir, I withdraw it.

**Mr. Speaker** : Has the hon. Member the leave of the House to withdraw it ?

**Hon. Members** : Yes.

*The cut motion was, by leave, withdrawn.*

**Mr. Speaker** : Question is—

That the demand be reduced by Re 1.

*The motion was lost.*

**Mr. Speaker** : Question is—

That the demand be reduced by Re 1.

*The motion was lost.*

**Mr. Speaker** : Question is—

That the demand be reduced by Re 1.

*The motion was lost*

**Mr. Speaker** : Question is—

That a sum not exceeding Rs 5,64,31,000 be granted to the Governor to defray the charges that will come in the course of payment for the year 1961-62 in respect of charges under head 57-Miscellaneous.

*The motion was carried.*

**Mr. Speaker** : Now I will put the cut motions in respect of Demand No. 22 to the vote of the House. The first cut motion is in the name of Rao Gajraj Singh.

**Rao Gajraj Singh** : Sir, I withdraw it.

**Mr. Speaker** : Has the hon. Member the leave of the House to withdraw it ?

**Some hon. Members** : No.

**Some hon. Members** : Yes.

**Mr. Speaker** : I will put it to the vote of the House.

**Question is—**

That the demand be reduced by Re 1.

*After ascertaining the votes of the Members by voices, Mr. Speaker said "I think the Noes have it". This opinion was challenged and division was claimed. Mr. Speaker after calling upon those Members who were for "No" and those who were for "Aye", respectively, to rise in their places and on a count having been taken, decalred that the motion was lost.*

*The motion was declared lost.*

**Mr. Speaker** : Question is—

That the demand be reduced by Re 1.

*The motion was lost.*

**Mr. Speaker** : Question is—

That the demand be reduced by Rs 10.

*The motion was lost.*

**Mr. Speaker** : Question is—

That a sum not exceeding Rs 2,67,88,300 be granted to the Governor to defray the charges that will come in the course of payment for the year 1961-62 in respect of charges under head 47-A-Community Development Projects, National Extension Service and Local Developmental Works.

*The motion was carried.*

**श्री अध्यक्ष** : सारे हाउस के मैम्बरों की ख्वाहिश के मुताबिक 23 मार्च को शहीदी दिन सरदार भगत सिंह की वजह से मीटिंग नहीं होगी, हाउस की sitting 22 मार्च 1961 को 8 बजे से ले कर दो बजे दोपहर तक रहेगी । 8 बजे से लेकर 11 बजे तक Demand No. 14 discuss होगी और 11 बजे से 2 बजे तक बाकी की demands ली जाएंगी और उस रोज qustion hour नहीं होगा (As desired by hon. Members of the House from all sides the House will not meet on the 23rd on account of martyr dom day of Sardar Bhagat Singh. The House will meet from 8 a.m. to 2 p.m. on the 22nd March, 1961. Discussion on Demand No. 14 will continue from 8.00 a. m. to 11. 00 a. m. and thereafter from 11. 00. a. m. to 2. 00. p. m. rest of the demands will be taken up. There will be no question hour on that day.)

(*The Sabha then adjourned till* 8 a.m. *on Wednesday the 22nd March*, 1961.)

13132 PVS—293—23-12-6—C. P. and S. Pb., Chandigarh.

# Punjab Vidhan Sabha Debates

*22nd March, 1961*

Vol. I—No. 24

**OFFICIAL REPORT**

## CONTENTS

*Wednesday, the 22nd March, 1961*



**Price : Rs** 4.50 nP.

## ERRATA

### PUNJAB VIDHAN SABHA DEBATES VOL. I, NO. 24, DATED THE 22ND MARCH, 1961.

| *Read* | *for* | *on page* | *line* |
|---|---|---|---|
| करनाल | रकनाल | (24)15 | First |
| duly | dully | (24)19 | First |
| number | mumber | (24)20 | 18 |
| गॅाहमिंट | गाहमिंट | (24)23 | 17 |
| Minister | Finister | (24)30 | 23 |
| स्कूल | स्कुल | (24)30 | 25 |
| चौधरी रण सिंह | चौधरी रण निंह | (24)38 | 12 |
| भेज दें | भेज | (24)44 | 19 |
| 60-120 | 60-1-20 | (24)46 | 27 |
| श्री उपाध्यक्ष | श्री अध्यक्ष | (24)51 | 14 |
| 50—CIVIL WORKS | 50 W CIVILWORKS | (24)54 | 24 |
| Gazetteer | Gzetter | (24)63 | 9 |
| ਥੋੜ੍ਹਾ | ਥੇੜ੍ਹਾ | (14)69 | 12 |
| ਮੈਂ | ਮੈਂ | (24)Appendix | 8 |
| ਲੀਆ | ਲਿਆ | (24)Appendix | 20 |
| ਰਹਾ ਹੈ | ਰਿਹਾ ਹੈ | (24)Appendix(ii) | 10 |

---

*Note.*—The word "theft" or "चोरी" used by the Minister of Education, was later on ordered by the Chair to be expunged from the debate on the recommendation of the Committee of Privileges which on reference considered it unparliamentary. It may be treated as such wherever it occurs on page 45 of the debate. Please also refer to page 52 of this debate and pages 124-25 of the debate, Vol. I, No. 25, dated 27th March, 1961.

---

*Note.*—Please refer to page 45 *ante* of this debate and pages 124-125 of the debate, dated 27th March, 1961, Vol. I, No. 25.

**ਸਰਦਾਰ ਗੁਰਬਚਨ ਸਿੰਘ ਬਾਜਵਾ** (ਸ੍ਰੀ ਗੋਬਿੰਦਪੁਰ) : ਡਿਪਟੀ ਸਪੀਕਰ ਸਾਹਿਬ, ਤਾਲੀਮ ਦੇ ਮੁਤੱਲਕ ਜੋ ਕੁਝ Partition ਤੋਂ ਬਾਅਦ ਇਸ ਦੇਸ਼ ਵਿਚ ਹੋਇਆ ਹੈ ਉਹ ਕਿਸੇ ਤੋਂ ਗੁਝਾ ਨਹੀਂ ਹੈ । ਅਜ ਅਗੇ ਨਾਲੋਂ ਕਈ ਗੁਣਾ ਜ਼ਿਆਦਾ ਤਾਲੀਮ ਇਸ ਸੂਬੇ ਵਿਚ ਵਧੀ ਹੈ ਅਤੇ ਸਭ ਤੋਂ ਵੱਡੀ ਗਲ ਇਹ ਹੋਈ ਹੈ ਕਿ ਹਰ ਸ਼ਖਸ ਇਸ ਵਕਤ education minded ਹੋ ਗਿਆ ਹੈ । ਹਰ ਸ਼ਖਸ ਦੀ ਇਹ ਖਾਹਸ਼ ਹੈ ਕਿ ਉਸ ਦੇ ਬਚੇ ਵੱਧ ਤੋਂ ਵੱਧ ਤਾਲੀਮ ਹਾਸਲ ਕਰਨ । ਖਾਸ ਤੌਰ ਤੇ ਲੜਕੀਆਂ ਦੀ ਤਾਲੀਮ ਦਾ ਇਥੇ ਬਹੁਤ ਪਰਚਾਰ ਹੋਇਆ ਹੈ । ਹਰ ਥਾਂ ਤੋਂ ਇਹ ਮੰਗ ਕੀਤੀ ਜਾਂਦੀ ਹੈ ਕਿ ਉਥੇ ਲੜਕੀਆਂ ਦਾ ਸਕੂਲ ਜ਼ਰੂਰ ਖੋਲ੍ਹਿਆ ਜਾਵੇ । ਲੇਕਿਨ ਮੈਂ ਸਮਝਦਾ ਹਾਂ ਕਿ ਇਸ ਸਿਲਸਿਲੇ ਵਿਚ ਇਹ ਜ਼ਰੂਰੀ ਹੈ ਕਿ ਜਿਤਨੀ ਲੋਕਾਂ ਵਿਚ ਤਾਲੀਮ ਬਾਰੇ consciousness ਆਈ ਹੈ ਉਸ ਦੇ ਨਾਲ ਨਾਲ ਗੌਰਮਿੰਟ ਨਹੀਂ ਚਲ ਸਕੀ ਹੈ ਕਿਉਂਕਿ ਗੌਰਮਿੰਟ ਦੇ ਜ਼ਰਾਏ ਵੀ ਕੁਝ ਮਹਦੂਦ ਹੀ ਹਨ । ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਜੋ ਗੌਰਮਿੰਟ ਨੇ ਕਦਮ ਉਠਾਏ ਹਨ ਫੀਸਾਂ ਵਿਚ ਮੁਆਫੀ ਦੇਣ ਵਿਚ ਅਤੇ ਛੋਟਿਆਂ ਬਚਿਆਂ ਨੂੰ ਤਾਲੀਮ ਦੇਣ ਦੇ ਸਿਲਸਿਲੇ ਵਿਚ ਉਹ commendable ਹਨ । ਲੇਕਿਨ ਮੈਂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਇਸ ਸੰਬੰਧ ਵਿਚ ਕਾਣੀ ਵੰਡ ਕੀਤੀ ਹੈ ਅਤੇ ਜੋ ਤਰੀਕਾ ਉਸ ਨੇ ਵਰਤਿਆ ਹੈ ਉਸ ਨਾਲ ਜਿਨ੍ਹਾਂ ਲੋਕਾਂ ਤਕ ਤਾਲੀਮ ਪਹੁੰਚਾਉਣ ਦੀ ਜ਼ਰੂਰਤ ਹੈ ਉਨ੍ਹਾਂ ਤਕ ਉਹ ਤਾਲੀਮ ਪਹੁੰਚ ਨਹੀਂ ਸਕਦੀ ਕਿਉਂਕਿ ਗੌਰਮਿੰਟ ਨੇ ਫੀਸਾਂ ਦੀ concession ਸਿਰਫ ਗੌਰਮਿੰਟ ਸਕੂਲਾਂ ਵਿਚ ਦਿਤੀ ਹੈ । ਇਹ ਗੌਰਮਿੰਟ ਸਕੂਲ ਉਥੇ ਹਨ ਜਿਥੇ ਕਿ ਲੋਕਾਂ ਪਾਸ ਤਾਲੀਮ ਹਾਸਲ ਕਰਨ ਦੇ ਕਾਫੀ ਵਸੀਲੇ ਹਨ ਅਤੇ ਉਨ੍ਹਾਂ ਨੂੰ ਹੀ ਇਹ concession ਮਿਲਿਆ ਹੈ । ਦੂਜੇ ਜੋ ਇਲਾਕੇ ਹਨ ਉਨ੍ਹਾਂ ਵਿਚ ਕੋਈ ਗੌਰਮਿੰਟ ਸਕੂਲ ਨਹੀਂ ਹਨ । ਤੇ concession ਚੂਕਿ ਗੌਰਮਿੰਟ ਸਕੂਲਾਂ ਵਿਚ ਹੀ ਮਿਲਣਾ ਹੈ ਇਸ ਲਈ ਲੋਕਾਂ ਨੂੰ ਇਸ ਦਾ ਕੋਈ ਫਾਇਦਾ ਨਹੀਂ ਪੁਜਦਾ । ਇਹ ਠੀਕ ਹੈ ਕਿ ਸਾਰੀਆਂ ਥਾਵਾਂ ਤੇ ਗੌਰਮਿੰਟ ਸਕੂਲ ਨਹੀਂ ਖੋਲ੍ਹੇ ਜਾ ਸਕਦੇ ਲੇਕਿਨ ਇਹ ਜੋ ਕਿਹਾ ਜਾ ਰਿਹਾ ਹੈ ਕਿ ਜਿਨ੍ਹਾਂ ਵਾਲਦੈਨ ਦੀ ਆਮਦਨੀ ੧੦੦ ਰੁਪਏ ਤੋਂ ਘਟ ਹੈ ਉਨ੍ਹਾਂ ਦੇ ਬਚਿਆਂ ਨੂੰ ਗੌਰਮਿੰਟ ਸਕੂਲਾਂ ਵਿਚ ਨੌਵੀਂ ਜਮਾਤ ਤਕ ਮੁਫਤ ਤਾਲੀਮ ਦਿਤੀ ਜਾਵੇਗੀ ਇਸ ਨਾਲ ਦੂਜਿਆਂ ਥਾਵਾਂ ਨਾਲ ਜਿਥੇ ਗੌਰਮਿੰਟ ਸਕੂਲ ਨਹੀਂ ਹਨ ਸਖਤ ਬੇਇਨਸਾਫੀ ਹੈ । ਦੂਜਿਆਂ ਲੋਕਾਂ ਦੀ ਹਾਲਤ ਬਹੁਤ ਖਰਾਬ ਹੈ ਅਤੇ ਮੈਂ ਕਹਿੰਦਾ ਹਾਂ ਕਿ ੯੦ ਫੀ ਸਦੀ ਲੋਕ ਅਜਿਹੇ ਹਨ ਜਿਨ੍ਹਾਂ ਦੀ ਆਮਦਨੀ ੧੦੦ ਰੁਪਏ ਤੋਂ ਘਟ ਹੈ । ਉਨ੍ਹਾਂ ਲੋਕਾਂ ਨੂੰ ਵੀ ਤਾਲੀਮ ਦੀਆਂ ਸਹੂਲਤਾਂ ਦੇਣ ਦੀ ਜ਼ਰੂਰਤ ਹੈ । ਇਸ ਲਈ ਇਸ ਪਾਸੇ ਧਿਆਨ ਦੇਣ ਦੀ ਜ਼ਰੂਰਤ ਹੈ ਕਿ ਮਹਿਜ਼ ਗੌਰਮਿੰਟ ਸਕੂਲਾਂ ਵਿਚ ਹੀ ਕਿਉਂ ਇਹ ਸਹੂਲਤ ਦਿਤੀ ਜਾਵੇ ਬਾਕੀ ਸਕੂਲਾਂ ਵਿਚ ਵੀ ਦਿਤੀ ਜਾਣੀ ਚਾਹੀਦੀ ਹੈ । ਜਾਂ ਫਿਰ ਹਰ ਥਾਂ ਤੇ ਗੌਰਮਿੰਟ ਸਕੂਲ ਖੋਲ੍ਹੇ ਜਾਣੇ ਚਾਹੀਦੇ ਹਨ । ਲੜਕੀਆਂ ਦੇ ਜੋ ਸਕੂਲ ਅੱਠਵੀਂ ਜਮਾਤ ਤਕ ਹਨ ਉਹ ਸਾਰੇ ਦੇ ਸਾਰੇ ਦਸਵੀਂ ਜਮਾਤ ਤਕ ਕਰ ਦੇਣੇ ਚਾਹੀਦੇ ਹਨ । ਕੋਈ ਗੌਰਮਿੰਟ ਸਕੂਲ ਮਿਡਲ ਸਕੂਲ ਨਹੀਂ ਰਹਿ ਜਾਣਾ ਚਾਹੀਦਾ । ਗੌਰਮਿੰਟ ਨੂੰ ਵੀ ਲੋਕਾਂ ਦੀ ਖਾਹਸ਼ ਦੇ ਨਾਲ ਅਗੇ ਚਲਣਾ ਚਾਹੀਦਾ ਹੈ ।

ਦੂਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਫੇਲ ਹੋਣ ਵਾਲਿਆਂ ਦੀ ਤਾਦਾਦ ਬਹੁਤ ਵਧ ਗਈ ਹੈ ਅਤੇ ਦਿਨੋਂ ਦਿਨ ਵਧਦੀ ਜਾ ਰਹੀ ਹੈ । ਜੋ ਬਚੇ ਇਕ ਸਾਲ ਪੜ੍ਹਕੇ

[ਸਰਦਾਰ ਗੁਰਬਚਨ ਸਿੰਘ ਬਾਜਵਾ]
ਫੇਲ੍ਹ ਹੋ ਜਾਂਦੇ ਹਨ ਉਨ੍ਹਾਂ ਦੀ ਜ਼ਿੰਦਗੀ ਦਾ ਇਕ ਕੀਮਤੀ ਸਾਲ ਘੱਟ ਜਾਂਦਾ ਹੈ। ਜੇਕਰ ਇਨ੍ਹਾਂ ਸਾਰਿਆਂ ਸਾਲਾਂ ਨੂੰ ਇਕੱਠਾ ਕੀਤਾ ਜਾਵੇ ਤਾਂ ਤੁਸੀਂ ਅੰਦਾਜ਼ਾ ਲਾਉ ਕਿ ਅਸੀਂ ਕਿਤਨੀ man power lose ਕਰਦੇ ਹਾਂ। ਇਸੇ ਪਾਸੇ ਜਲਦੀ ਤਵਜੁਹ ਦਿਤੀ ਜਾਣੀ ਚਾਹੀਦੀ ਹੈ ਕਿ ਸਕੂਲਾਂ ਕਾਲਜਾਂ ਵਿਚ ਕੀ ਨੁਕਸ ਹਨ ਕਿ ਐਨੇ ਬਚੇ ਉਥੇ ਫੇਲ੍ਹ ਹੁੰਦੇ ਹਨ। ਉਨ੍ਹਾਂ ਸਕੂਲਾਂ ਕਾਲਜਾਂ ਤੋਂ ਬਾਕਾਇਦਾ ਰਿਪੋਰਟ ਮੰਗਣੀ ਚਾਹੀਦੀ ਹੈ ਕਿ ਉਨ੍ਹਾਂ ਦੀ pass percentage ਕਿਤਨੀ ਹੈ ਤੇ failure percentage ਕਿਤਨੀ ਹੈ ਅਤੇ ਇਸ ਦੇ ਕੀ ਕਾਰਨ ਹਨ। ਫਿਰ ਸਰਕਾਰ ਨੂੰ ਇਸ ਚੀਜ਼ ਦੀ ਪੂਰੀ ਛਾਣਬੀਨ ਕਰਨੀ ਚਾਹੀਦੀ ਹੈ ਅਤੇ ਇਸ ਦੇ ਜਤਨ ਕਰਨੇ ਚਾਹੀਦੇ ਹਨ। ਸਕੂਲਾਂ ਕਾਲਜਾਂ ਵਿਚ ਇਕ ਬਿਮਾਰੀ ਹੋਰ ਬੜੀ ਭਿਆਨਕ ਸ਼ਕਲ ਵਿਚ ਦਿਨੋਂ ਦਿਨ ਵਧਦੀ ਜਾ ਰਹੀ ਹੈ। ਉਹ ਇਹ ਹੈ ਕਿ ਇਕ ਹੋਰ ਨਵੀਂ ਕਿਸਮ ਦੀਆਂ ਕਿਤਾਬਾਂ ਸ਼ੁਰੂ ਹੋ ਗਈਆਂ ਹਨ ਜਿਵੇਂ ਕਿ subject made easy ਤੇ questions and answers ਦੇ ਤਰੀਕੇ ਦੇ notes ਚਲ ਪਏ ਹਨ। ਇਨ੍ਹਾਂ ਕਿਤਾਬਾਂ ਨੂੰ ਨਾਂ ਸਿਰਫ ਬਚੇ ਹੀ ਲੈਂਦੇ ਹਨ ਬਲਕਿ teachers ਵਲੋਂ ਮਜ਼ਬੂਰ ਕੀਤਾ ਜਾਂਦਾ ਹੈ ਕਿ ਉਹ ਉਨ੍ਹਾਂ notes ਨੂੰ ਖਰੀਦਣ। ਇਹ ਇਕ trade ਸ਼ੁਰੂ ਹੋ ਗਈ ਹੈ ਅਤੇ ਕੁਝ ਲੋਕਾਂ ਨੇ ਆਪਣੀ ਅਜਾਰਾਦਾਰੀ ਬਣਾ ਲਈ ਹੈ। ਇਹ ਵਾਲਦੈਨ ਤੇ ਇਕ ਟੈਕਸ ਹੈ ਜਿਸ ਨੂੰ ਕਿ ਬੰਦ ਕਰਨਾ ਚਾਹੀਦਾ ਹੈ। ਅਜ ਤੁਸੀਂ ਕਿਸੇ ਵੀ ਬਚੇ ਦਾ ਬਸਤਾ ਵੇਖੋ ਤਾਂ ਤੁਹਾਨੂੰ text books ਨਹੀਂ ਮਿਲਣਗੀਆਂ ਬਲਕਿ ਇਹ notes ਹੀ ਮਿਲਣਗੇ। ਹਰ ਆਦਮੀ ਜਿਹੜਾ ਕਿ ਜਾਂ ਤਾਂ teacher ਹੈ ਜਾਂ ਉਸ ਦਾ ਇਨ੍ਹਾਂ institutions ਵਿਚ influence ਹੈ ਕਿਸੇ ਵਡੇ ਆਦਮੀ ਦਾ ਨਾਮ ਲਿਖ ਕੇ notes ਤਿਆਰ ਕਰ ਦਿੰਦਾ ਹੈ ਅਤੇ ਸਕੂਲਾਂ ਵਿਚ ਲਗਵਾ ਲੈਂਦਾ ਹੈ। ਇਸ ਚੀਜ਼ ਨੂੰ ਫੌਰਨ discourage ਕਰਨਾ ਚਾਹੀਦਾ ਹੈ। ਹਰ ਸਾਲ Subordinate Services Selection Board ਤੇ Public Service Commission ਦੀਆਂ ਰਿਪੋਰਟਾਂ ਆਉਂਦੀਆਂ ਹਨ ਅਤੇ ਉਹ ਕਹਿੰਦੇ ਹਨ ਕਿ ਲੋਕਾਂ ਦੀ ਲਿਆਕਤ ਦਾ ਮਿਆਰ ਬਹੁਤ ਘੱਟ ਗਿਆ ਹੈ ਅਤੇ ਘਟਦਾ ਜਾ ਰਿਹਾ ਹੈ। ਇਸ ਦੀ ਵਜਾਹ ਇਹ ਹੈ ਕਿ ਸਾਡਾ ਜੋ ਧਿਆਨ ਹੈ ਉਹ quantity ਵਲ ਹੀ ਹੈ quality ਵਲ ਨਹੀਂ ਹੈ। ਅਜ ਕਲ ਦੇ ਜੋ B. A. ਪਾਸ ਬਚੇ ਹਨ ਉਨ੍ਹਾਂ ਨੂੰ ਕੁਝ ਨਹੀਂ ਆਉਂਦਾ। ਮੈਂ ਸਮਝਦਾ ਹਾਂ ਕਿ ੯੦ ਫੀ ਸਦੀ ਅਜਿਹੇ ਬਚੇ ਹੋਣਗੇ ਜਿਹੜੇ ਕਿ application ਵੀ ਨਹੀਂ ਲਿਖ ਸਕਦੇ ਹਨ। ਮੈਂ ਖੁਦ applications ਵੇਖੀਆਂ ਹਨ ਜਿਨ੍ਹਾਂ ਵਿਚ ਕਿ ਬੇ-ਸ਼ੁਮਾਰ ਗ਼ਲਤੀਆਂ ਹੁੰਦੀਆਂ ਹਨ। ਇਹ B.A. ਪਾਸਾਂ ਦਾ ਹਾਲ ਹੈ ਬਾਕੀਆਂ ਦਾ ਖੁਦ ਅੰਦਾਜ਼ਾ ਲਾ ਲਉ। ਫਿਰ ਇਹੋ ਬਚੇ teachers ਬਣ ਜਾਂਦੇ ਹਨ। ਖੁਦ ਉਨ੍ਹਾਂ ਵਿਚ ਐਨੀ ਲਿਆਕਤ ਨਹੀਂ ਹੁੰਦੀ ਕਿ ਉਹ ਅਰਜ਼ੀ ਵੀ ਲਿਖ ਸਕਣ ਤਾਂ ਉਹ ਅਗੇ ਬਚਿਆਂ ਨੂੰ ਕੀ ਪੜ੍ਹਾ ਸਕਦੇ ਹਨ। ਫਿਰ ਗੌਰਮਿੰਟ ਨੇ ਜੋ ਫੈਸਲਾ ਕੀਤਾ ਹੈ ਮੈਂ ਸਮਝ ਨਹੀਂ ਸਕਦਾ ਕਿ ਉਹ ਕਿਸ basis ਤੇ ਕੀਤਾ ਹੈ ਅਤੇ ਉਹ ਕਿਥੋਂ ਤਕ ਜਾਇਜ਼ ਹੈ। ਇਨ੍ਹਾਂ ਨੇ ਇਹ ਕੀਤਾ ਹੈ ਕਿ education department ਦੇ ਜੋ ਅਫਸਰ ਹਨ ਉਨ੍ਹਾਂ ਨੂੰ highest ਦਰਜੇ ਤਕ ਨਾ ਜਾਣ ਦਿਤਾ ਜਾਵੇ। ਅਗੇ D.P.I. ਤਕ ਜਾਂਦੇ ਸਨ ਲੇਕਿਨ ਹੁਣ ਰੋਕ ਲਗਾ ਦਿਤੀ ਹੈ। ਇਸ ਚੀਜ਼ ਦਾ ਨਤੀਜਾ ਇਹ ਹੋਵੇਗਾ ਕਿ ਇਕ ਖਾਸ ਹਦ ਤੋਂ ਅਗੇ ਉਨ੍ਹਾਂ ਵਿਚ ਕੰਮ ਕਰਨ ਦੀ ਖਾਹਸ਼ ਘਟ ਜਾਵੇਗੀ ਅਤੇ ਜੋ brilliant

[ਸਰਦਾਰ ਗੁਰਬਚਨ ਸਿੰਘ ਬਾਜਵਾ]

ਬਚੇ ਸਹੀ ਮਾਅਨਿਆਂ ਵਿਚ ਇਸ ਮਹਿਕਮੇ ਵਲ ਜਾਣਾ ਚਾਹੁੰਦੇ ਹਨ, ਜਿਨ੍ਹਾਂ ਦਾ ਕਿ ਬੜਾ literary career ਹੈ, ਉਹ ਇਸ ਤਰਫ ਜਾਣਾ ਛੱਡ ਦੇਣਗੇ ਅਤੇ ਦੂਜੀ ਤਰਫ ਜਾਣਾ ਸ਼ੁਰੂ ਕਰ ਦੇਣਗੇ ਕਿਉਂ ਜੋ ਇਸ ਪਾਸੇ ਉਨ੍ਹਾਂ ਨੂੰ incentive ਨਹੀਂ ਰਿਹਾ । ਮੈਂ ਸਮਝਦਾ ਹਾਂ ਕਿ ਇਸ ਫੈਸਲੇ ਨੂੰ reconsider ਕਰਨਾ ਚਾਹੀਦਾ ਹੈ ਕਿਉਂਕਿ ਇਹ ਤਜਰਬਾ ਫਾਇਦੇ ਮੰਦ ਨਹੀਂ ਹੋ ਸਕਦਾ । ਬੇਹਤਰ ਹੁੰਦਾ ਜੇ ਗੌਰਮਿੰਟ ਸਾਰੇ teachers ਨੂੰ ਇਹ ਤਜਵੀਜ਼ ਭੇਜ ਕੇ ਉਨ੍ਹਾਂ ਦੀ ਰਾਏ ਮੰਗਦੀ । ਉਹੋ ਲੋਕ ਇਸ ਚੀਜ਼ ਨੂੰ ਚੰਗੀ ਤਰ੍ਹਾਂ ਸਮਝ ਸਕਦੇ ਹਨ । ਇਸ ਲਈ ਉਨ੍ਹਾਂ ਦੀ ਰਾਏ ਜ਼ਰੂਰ ਲੈਣੀ ਚਾਹੀਦੀ ਸੀ ਅਤੇ ਫਿਰ ਇਹ ਕਦਮ ਉਠਾਇਆ ਜਾਣਾ ਚਾਹੀਦੀ ਸੀ ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ University ਦੀ ਹਾਲਤ ਵਲ ਆਪ ਦੇ ਰਾਹੀਂ ਹਾਉਸ ਦਾ ਧਿਆਨ ਦਵਾਉਣਾ ਚਾਹੁੰਦਾ ਹਾਂ । ਮੈਨੂੰ ਪਤਾ ਹੈ ਕਿ University ਇਕ autonomous body ਹੈ ਔਰ ਉਸ ਦੀ working ਵਿਚ ਸਰਕਾਰ ਬਹੁਤ ਹਦ ਤਕ ਦਖਲ ਨਹੀਂ ਦੇ ਸਕਦੀ । ਲੇਕਿਨ ਕਿਉਂਕਿ ਗੌਰਮਿੰਟ ਉਸ ਨੂੰ ਪੈਸੇ ਦਿੰਦੀ ਹੈ ਇਸ ਲਈ ਇਸ ਨੂੰ ਵੇਖਣਾ ਚਾਹੀਦਾ ਹੈ ਕਿ ਉਸਦੀ working ਦੀ ਹਾਲਤ ਕਿਸ ਤਰ੍ਹਾਂ ਦੀ ਹੈ । ਇਸ ਲਈ ਇਸ ਵੇਲੇ ਲੋੜ ਹੈ ਕਿ ਇਕ high-powered commission ਬਣਾਇਆ ਜਾਏ ਜੋ ਇਸ ਦੇ ਹਾਲਾਤ ਨੂੰ ਵੇਖੇ । ਅਜ ਇਹ university ਇਕ ਅਜਾਰਾ ਦਾਰੀ ਬਣੀ ਹੋਈ ਹੈ ਔਰ ਕੁਝ ਲੋਕਾਂ ਨੇ ਇਸ ਵਿਚ ਆਪਣੀ monopoly ਬਣਾ ਲਈ ਹੈ ਜਿਹੜੀ ਕਿ ਬੜੀ ਮਾੜੀ ਚੀਜ਼ ਹੈ । ਉਸ ਦੀ working ਵਿਚ ਦਖਲ ਦੇਣ ਦੀ ਲੋੜ ਸਿਰਫ ਇਸ ਲਈ ਮਹਿਸੂਸ ਹੋ ਰਹੀ ਹੈ ਕਿਉਂਕਿ ਇਸ ਦੀ working ਠੀਕ ਨਹੀਂ । ਫਿਰ ਇਸ ਕਰਕੇ ਵੀ ਦਖਲ ਦੇਣ ਦੀ ਲੋੜ ਹੈ ਕਿਉਂਕਿ ਗੌਰਮਿੰਟ ਆਪ ਵੀ University ਦੀ ਪੜ੍ਹਾਈ ਤੇ ਬਹੁਤ ਖਰਚ ਕਰ ਰਹੀ ਹੈ । ਅਗਰ ਇਹ ਗਲ ਹੋਵੇ ਕਿ ਗੌਰਮਿੰਟ ਉਸ ਦੇ ਕੰਮ ਵਿਚ ਬਿਲਕੁਲ ਦਖਲ ਨਹੀਂ ਦੇ ਸਕਦੀ ਤਾਂ ਫਿਰ ਇਹ ਉਸ ਦੇ ਕੰਮ ਤੇ ਕਿਉਂ ਖਰਚ ਕਰੇ ? ਇਸ ਲਈ, ਡਿਪਟੀ ਸਪੀਕਰ ਸਾਹਿਬ, ਉਸ ਵਲ ਸਰਕਾਰ ਦੇ ਧਿਆਨ ਦੇਣ ਦੀ ਬੜੀ ਜ਼ਰੂਰਤ ਹੈ ਕਿਉਂਕਿ ਉਸਦੀ ਪੜ੍ਹਾਈ ਦੀ quality deteriorate ਹੋ ਰਹੀ ਹੈ ।

ਇਸ ਦੇ ਇਲਾਵਾ, ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਦਾ ਧਿਆਨ ਆਪਣੇ ਇਲਾਕੇ ਵਲ ਦਿਵਾਉਣਾ ਚਾਹੁੰਦਾ ਹਾਂ । ਮੇਰੇ ਇਲਾਕੇ ਨੂੰ ਸਭ ਤੋਂ ਪਛੜਿਆ ਹੋਇਆ ਇਲਾਕਾ ਮੰਨਿਆ ਗਿਆ ਹੈ ਲੇਕਿਨ ਉਥੇ ਜਾਕੇ ਵੇਖ ਲਿਆ ਜਾਵੇ ਤਾ ਪਤਾ ਲਗੇਗਾ ਕਿ ਉਨ੍ਹਾਂ ਥਾਵਾਂ ਤੇ ਜਿਥੇ ਸਕੂਲ ਖੋਲ੍ਹਣੇ ਚਾਹੀਦੇ ਸਨ ਉਥੇ ਨਹੀਂ ਖੋਲੇ ਗਏ । ਮੈਂ ਅਰਜ਼ ਕਰਦਾ ਹਾਂ ਕਿ ਬਿਆਸ ਦੇ ਬੇਟ ਦੇ ਇਲਾਕੇ ਵਿਚ ਬਰਸਾਤ ਦੇ ਦਿਨਾਂ ਵਿਚ ਇਹ ਹਾਲਤ ਹੁੰਦੀ ਹੈ ਕਿ ਉਥੇ ਪਾਣੀ ਬਹੁਤ ਆ ਜਾਂਦਾ ਹੈ ਔਰ ਬਚੇ ਦੋ ਚਾਰ ਮਹੀਨੇ ਦੂਰ ਸਕੂਲਾਂ ਵਿਚ ਜਾ ਵੀ ਨਹੀਂ ਸਕਦੇ । ਉਥੇ ਹਰ ਸਾਲ ਹੜ੍ਹ ਆਉਂਦੇ ਹਨ ਔਰ ਹੜ੍ਹਾਂ ਕਰਕੇ ਬਚਿਆਂ ਦਾ ਸਕੂਲ ਜਾਣਾ ਮੁਸ਼ਕਲ ਹੋ ਜਾਂਦਾ ਹੈ । ਜੇ ਕੋਈ ਬਚਾ ਸਕੂਲ ਜਾਵੇ ਭੀ ਤਾਂ ਉਸ ਦੇ ਨਾਲ ਆਦਮੀ ਭੇਜਣਾ ਪੈਂਦਾ ਹੈ ਤਾਕਿ ਜੇ ਹੜ੍ਹ ਆ ਜਾਵੇ ਤਾਂ ਉਹ ਉਸ ਨੂੰ ਬਚਾ ਸਕੇ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਉਥੇ ਉਸ ਇਲਾਕੇ ਵਿਚ ਵਧ ਤੋਂ ਵਧ ਸਕੂਲ ਹੋਣੇ ਚਾਹੀਦੇ ਹਨ ਕਿਉਂਕਿ ਉਨ੍ਹਾਂ ਲੋਕਾਂ ਦੀ ਹਾਲਤ ਵੈਸੇ ਵੀ ਕਮਜ਼ੋਰ ਹੈ ਜਿਸ ਕਰਕੇ ਉਹ ਆਪ ਸਕੂਲ ਨਹੀਂ ਖੋਲ ਸਕਦੇ ਔਰ ਖਾਸ ਤੌਰ ਤੇ ਉਹ boarding houses ਵਿਚ ਆਪਣੇ

[ਸਰਦਾਰ ਗੁਰਬਚਨ ਸਿੰਘ ਬਾਜਵਾ]
ਬਚਿਆਂ ਨੂੰ ਰਖਣ ਦਾ ਖਰਚਾ ਬਰਦਾਸ਼ਤ ਨਹੀਂ ਕਰ ਸਕਦੇ। ਔਰ ਅਜ ਕਲ ਤਾਂ boarding houses ਦਾ ਇਤਨਾ ਜ਼ਿਆਦਾ ਖਰਚ ਹੋ ਗਿਆ ਹੈ ਕਿ ਉਹ ਉਨ੍ਹਾਂ ਤੋਂ ਬਰਦਾਸ਼ਤ ਨਹੀਂ ਹੁੰਦਾ। ਸ਼ਹਿਰਾਂ ਦੇ ਬਚਿਆਂ ਨੂੰ ਜੋ ਸਹੂਲਤ ਹਾਸਲ ਹੈ ਉਹ ਪਿੰਡਾਂ ਦੇ ਬੱਚਿਆਂ ਨੂੰ ਨਹੀਂ ਹੋ ਸਕਦੀ। ਸ਼ਹਿਰਾਂ ਦੇ ਬਚੇ ਆਪਣੇ ਆਪਣੇ ਘਰਾਂ ਵਿਚ ਰਹਿ ਕੇ ਸਕੂਲਾਂ ਵਿਚ ਪੜ੍ਹਦੇ ਹਨ ਔਰ ਰੋਟੀ ਆਪਣੇ ਘਰ ਆ ਕੇ ਖਾ ਜਾਂਦੇ ਹਨ। ਉਹ ਘਰ ਦਾ ਕੰਮ ਵੀ ਕਰਦੇ ਹਨ ਔਰ ਨਾਲ ਹੀ ਪੜ੍ਹਦੇ ਵੀ ਹਨ। ਪਰ ਪਿੰਡਾਂ ਦੇ ਬਚਿਆਂ ਨੂੰ ਉਥੇ ਆਕੇ ਪੜ੍ਹਨਾ ਪੈਂਦਾ ਹੈ। ਔਰ boarding ਦਾ ਖਰਚ ਕਰਨਾ ਪੈਂਦਾ ਹੈ। ਇਸ ਲਈ ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਜੇ ਤਾਲੀਮ ਨੂੰ ਵਧਾਉਣਾ ਹੈ ਤਾਂ education ਤੇ ਕੀਤੇ ਜਾਣੇ ਖਰਚ ਦਾ ਬਹੁਤ ਸਾਰਾ ਹਿਸਾ ਉਨ੍ਹਾਂ ਇਲਾਕਿਆਂ ਨੂੰ ਦੇਣਾ ਚਾਹੀਦਾ ਹੈ। ਇਸ ਲਈ ਉਨ੍ਹਾਂ ਇਲਾਕਿਆਂ ਵਿਚ ਵਧ ਤੋਂ ਵਧ ਸਕੂਲ ਖੋਲ੍ਹਣ ਦੀ ਜ਼ਰੂਰਤ ਹੈ।

ਇਕ ਚੀਜ਼ ਹੋਰ ਹੈ ਜਿਸ ਤੇ ਮੈਨੂੰ ਇਤਰਾਜ਼ ਹੈ। ਗੌਰਮਿੰਟ ਖੁਦ Public School ਖੋਲ੍ਹ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਅੰਦਾਜ਼ਾ ਲਗਾਉ ਕਿ ਇਕ ਪਾਸੇ ਤਾਂ ਸਾਡੀ ਸਰਕਾਰ socialistic pattern ਬਣਾਉਣਾ ਚਾਹੁੰਦੀ ਹੈ ਔਰ ਦੂਜੇ ਪਾਸੇ ਇਹ Public ਸਕੂਲ ਖੋਲ੍ਹ ਰਹੀ ਹੈ। ਸੋਸ਼ਲਿਸਟ pattern ਵਿਚ ਇਹ ਕਿਸ ਤਰ੍ਹਾਂ ਬਰਦਾਸ਼ਤ ਹੋ ਸਕਦਾ ਹੈ ਕਿ ਕੁਝ ਬਚੇ ਤਾਂ Public ਸਕੂਲਾਂ ਵਿਚ ਪੜ੍ਹੇ ਹੋਣ ਔਰ ਕੁਝ ਪਿੰਡਾਂ ਦੇ ਸਕੂਲਾਂ ਵਿਚ ਪੜ੍ਹੇ ਹੋਣ ਜਿਥੇ ਕਿ ਸਾਮਾਨ ਵੀ ਪੂਰਾ ਨਹੀਂ ਹੁੰਦਾ। ਤੁਸੀਂ ਦਸੋ ਕਿ ਪਿੰਡਾਂ ਦੇ ਸਕੂਲਾਂ ਵਿਚ ਪੜ੍ਹੇ ਹੋਏ ਬਚੇ ਜਿਨ੍ਹਾਂ ਨੂੰ ਪੜ੍ਹਾਈ ਦੇ ਇਲਾਵਾ ਹਲ ਵੀ ਚਲਾਉਣੇ ਪੈਂਦੇ ਹਨ ਔਰ ਘਰ ਦਾ ਕੰਮ ਕਾਜ ਵੀ ਕਰਨਾ ਹੁੰਦਾ ਹੈ ਉਹ ਉਨ੍ਹਾਂ ਬਚਿਆਂ ਨਾਲ ਜਿਹੜੇ Public ਸਕੂਲਾਂ ਵਿਚ ਪੜ੍ਹੇ ਹੋਏ ਹੋਣ ਕਿਸ ਤਰ੍ਹਾਂ compete ਕਰ ਸਕਦੇ ਹਨ। ਜਦ ਸਰਕਾਰ ਦੀ ਇਹ declared policy ਹੈ ਕਿ ਇਥੇ socialist ਨਿਜ਼ਾਮ ਲਿਆਣਾ ਹੈ ਔਰ ਉਸ ਲਈ ਸਾਰਿਆਂ ਨੂੰ ਇਕੋ ਜਿਹੀਆਂ facilities ਦੇਣੀਆਂ ਜ਼ਰੂਰੀ ਹੁੰਦੀਆਂ ਹਨ ਤਾਂ ਇਸ ਤਰ੍ਹਾਂ ਦਾ ਕਿਉਂ ਇੰਤਜ਼ਾਮ ਨਹੀਂ ਕੀਤਾ ਜਾਂਦਾ। ਜਿਹੜੇ ਖਰਚ ਕਰ ਸਕਦੇ ਹਨ, ਉਨ੍ਹਾਂ ਨੂੰ ਗੌਰਮਿੰਟ grants ਕਿਉਂ ਦੇਵੇ। ਮੈਨੂੰ ਇਸ ਵਿਚ ਕੋਈ justification ਨਜ਼ਰ ਨਹੀਂ ਆਉਂਦੀ। ਇਕ ਪਾਸੇ ਤਾਂ ਦਿਹਾਤੀ property ਤੇ ceiling ਲਗਾ ਦਿੱਤੀ ਗਈ ਹੈ.........

(*At this stage, some hon. Members were seen talking*).

**Mr. Deputy Speaker :** Honourable Members who are talking should please go in the Lobbies.

**ਸਰਦਾਰ ਗੁਰਬਚਨ ਸਿੰਘ ਬਾਜਵਾ :** ਡਿਪਟੀ ਸਪੀਕਰ ਸਾਹਿਬ, ਇਹ ਜੋ ਸਕੂਲ ਹਨ, ਇਨ੍ਹਾਂ ਦਾ ਜੋ ਖਰਚ ਹੈ ਉਹ ਵਾਧੂ ਖਰਚ ਹੈ ਕਿਉਂਕਿ ਜੋ ਸਹੀ ਮਾਅਨਿਆਂ ਵਿਚ ਤਾਲੀਮ ਦੇਣ ਦੀ ਲੋੜ ਹੈ ਉਸ ਲਈ ਵਾਧੂ ਖਰਚ ਦੀ ਲੋੜ ਹੁੰਦੀ ਹੈ ਔਰ ਆਪ ਉਸ ਸਕੂਲ ਨੂੰ ਕਿਸੇ ਹਾਲਤ ਵਿਚ ਵੀ ਪੂਰਾ ਨਹੀਂ ਕਰ ਸਕਦੇ। ਔਰ ਜਿਹੜੇ ਲੜਕੇ ਆਮ ਸਕੂਲਾਂ ਵਿਚ ਪੜ੍ਹੇ ਹੋਏ ਹੁੰਦੇ ਹਨ ਉਹ ਕਿਸੇ ਹਾਲਤ ਵਿਚ ਵੀ ਉਨ੍ਹਾਂ ਲੜਕਿਆਂ ਨਾਲ ਜਿਹੜੇ public ਸਕੂਲਾਂ ਵਿਚ ਪੜ੍ਹੇ ਹੋਏ ਹੁੰਦੇ ਹਨ, ਮੁਕਾਬਲਾ ਨਹੀਂ ਕਰ ਸਕਦੇ। ਇਸ ਲਈ

ਮੈਂ ਕਹਿੰਦਾ ਹਾਂ ਕਿ ਜੋ ਲੋਕ ਆਪ afford ਕਰ ਸਕਦੇ ਹਨ, ਉਨ੍ਹਾਂ ਲਈ ਵੀ Public ਸਕੂਲਾਂ ਦੇ ਖੋਲਣ ਦੀ ਇਜਾਜ਼ਤ ਨਹੀਂ ਦਿਤੀ ਜਾਣੀ ਚਾਹੀਦੀ। ਮੈਂ ਤਾਂ ਸਮਝਦਾ ਹਾਂ ਕਿ ਸਾਰੇ ਬਚਿਆਂ ਨੂੰ ਇਕੋ ਤਰੀਕੇ ਨਾਲ education ਦਿੱਤੀ ਜਾਏ ਤਾਂ ਸਹੀ ਮਾਅਨਿਆਂ ਵਿਚ socialistic pattern ਬਣਾਉਣ ਵਾਲੀ ਗਲ ਹੋਵੇਗੀ ਕਿਉਂਕਿ ਇਸ ਤੋਂ ਬਗੈਰ ਜੋ ਲੋਕਾਂ ਵਿਚ disparity ਹੈ ਉਹ ਦੂਰ ਨਹੀਂ ਹੋ ਸਕਦੀ। ਮੈਨੂੰ ਉਮੀਦ ਹੈ ਕਿ ਇਨ੍ਹਾਂ ਦੋ ਚਾਰ ਗੱਲਾਂ ਵਲ ਜੋ ਮੈਂ ਹੁਣ ਕਹੀਆਂ ਹਨ, ਗੌਰਮਿੰਟ ਧਿਆਨ ਦੇਵੇਗੀ।

**ਸਰਦਾਰ ਧੰਨਾ ਸਿੰਘ ਗੁਲਸ਼ਨ** (ਪੱਕਾ ਕਲਾਂ, ਰਿਜ਼ਰਵ) : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਹੁੰਦਾ ਹਾਂ....

**ਚੌਧਰੀ ਬਲਬੀਰ ਸਿੰਘ** : ਡਿਪਟੀ ਸਪੀਕਰ ਸਾਹਿਬ, time ਵਧਾ ਦਿਉ। ਇਹ ਬੜੀ important demand ਹੈ ਔਰ ਸਾਰੇ ਬਜਟ ਦਾ 25 per cent ਇਸ ਰਾਹੀਂ ਖਰਚ ਕੀਤਾ ਜਾਣਾ ਹੈ ਔਰ ਦੇਸ਼ ਨੇ education ਰਾਹੀਂ ਹੀ ਅਗੇ ਵਧਣਾ ਹੈ।

**श्री उपाध्यक्ष** : अगर हाउस की मर्जी हो तो इस demand के लिये एक घंटा बढ़ा दिया जाए और दूसरी demand की discussion एक घंटा कम कर दी जाए।

(If the house agrees we may extend the time of discussion on this demand by one hour and reduce time in the case of other demands.)

**ਚੌਧਰੀ ਬਲਬੀਰ ਸਿੰਘ** ਅਸੀਂ ਬੈਠਣ ਲਈ ਤਿਆਰ ਹਾਂ।

**श्री उपाध्यक्ष** : तब इस demand पर discussion 12 बजे तक चलेगी और दूसरे पर 2.30 बज तक और उस के बाद guillotine apply की जायेगी (The discussion on this demand would continue up to 12 o'clock and on the other demand it will continue up to 2.30 p. m. Thereafter guillotine will be applied.

**ਸਰਦਾਰ ਧੰਨਾ ਸਿੰਘ ਗੁਲਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਹਾਂ ਕਿ education ਦੀ demand ਲਈ 12,70,80,000 ਰੁਪਿਆ ਮੰਗਿਆ ਗਿਆ ਹੈ।

Education ਦੀ ਇਹ demand ਲੋਕਾਂ ਦੇ ਜੀਵਨ ਨੂੰ ਸੁਧਾਰਨ ਲਈ ਅਤੇ ਉਨ੍ਹਾਂ ਦੇ ਜੀਵਨ ਪੱਧਰ ਨੂੰ ਉਚਿਆਂ ਕਰਨ ਲਈ ਬੜੀ ਜ਼ਰੂਰੀ ਹੈ। ਮੈਂ ਸਮਝਦਾ ਹਾਂ ਕਿ ਇਹ ਮਹਿਕਮਾ ਇਕ ਤਰ੍ਹਾਂ ਨਾਲ ਉਸਤਾਦਾਂ ਦਾ ਮਹਿਕਮਾ ਹੈ ਜਿਨ੍ਹਾਂ ਨੇ ਦੇਸ਼ ਦੇ ਭਵਿਖ ਨੂੰ ਬਣਾਉਣਾ ਹੈ। ਇਸ ਮਹਿਕਮੇ ਉਪਰ ਐਨੀ ਰਕਮ ਖਰਚ ਕਰਨੀ ਕੋਈ ਬਹੁਤ ਜ਼ਿਆਦਾ ਰਕਮ ਨਹੀਂ ਹੈ। ਇਸ ਉਪਰ ਜਿੰਨਾ ਵੀ ਖਰਚ ਹੋਵੇ ਉਨਾਂ ਹੀ ਥੋੜਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਗਲ ਉਪਰ Minister ਸਾਹਿਬ ਨੂੰ ਵਧਾਈ ਦਿਤੇ ਬਿਨਾਂ ਨਹੀਂ ਰਹਿ ਸਕਦਾ ਕਿ ਉਨ੍ਹਾਂ ਨੇ compulsory ਅਤੇ ਮੁਫਤ ਵਿਦਿਆ ਕਰਕੇ ਲੋਕਾਂ ਵਿਚ ਇਸ ਪ੍ਰਤੀ ਬਹੁਤ ਉਤਸ਼ਾਹ ਪੈਦਾ ਕੀਤਾ ਹੈ। ਇਸ ਉਤਸ਼ਾਹ ਦੀ ਬਹੁਤ ਸਾਰੀਆਂ ਮਿਸਾਲਾਂ ਦਿਤੀਆਂ ਜਾ ਸਕਦੀਆਂ ਹਨ। ਪਰ ਇਸ ਦੇ ਨਾਲ ਨਾਲ ਹੀ ਮੈਂ ਕੁਝ ਗੱਲਾਂ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਜਿਨ੍ਹਾਂ ਦੀ ਵਜ੍ਹਾ ਕਰਕੇ ਲੋਕਾਂ ਵਿਚ ਕੁਝ

[ਸਰਦਾਰ ਧੰਨਾ ਸਿੰਘ ਗੁਲਸ਼ਨ]
ਉਦਾਸੀ ਛਾਈ ਹੋਈ ਹੈ । ਸਕੂਲ ਬਹੁਤ ਖੋਲੇ ਗਏ ਹਨ ਪਿੰਡਾਂ ਵਿਚ, ਪਰ ਕਈ ਸਕੂਲਾਂ ਵਿਚ ਉਸਤਾਦ ਨਹੀਂ ਹਨ। Minister incharge ਨੇ ਵੀ ਇਹ ਗਲ ਇਕ ਸਵਾਲ ਦੇ ਜਵਾਬ ਵਿਚ ਦਸੀ ਸੀ ਕਿ ਕਈ ਅਜਿਹੇ ਸਕੂਲ ਹਨ ਜਿਨ੍ਹਾਂ ਵਿਚ teachers ਨਹੀਂ ਹਨ । ਸਾਡੇ ਵੀ ਵੇਖਣ ਵਿਚ ਇਹ ਗਲ ਆਈ ਹੈ ਕਿ ਜਿਹੜੇ ਸਕੂਲ ਖੋਲ੍ਹੇ ਗਏ ਹਨ ਉਨ੍ਹਾਂ ਵਿਚੋਂ ਬਹੁਤ ਸਾਰੇ ਕਾਗਜ਼ਾਂ ਉਪਰ ਹੀ ਖੋਲ੍ਹੇ ਗਏ ਹਨ । ਬਚੇ ਸਕੂਲਾਂ ਵਿਚ ਜਾਂਦੇ ਹਨ ਅਤੇ ਬੈਠ ਕੇ ਘਰ ਵਾਪਸ ਆ ਜਾਂਦੇ ਹਨ ।

**Mr. Deputy Speaker** (To an hon. Member.) The hon. Member standing should either resume his seat or go to the lobbies.

**ਸਰਦਾਰ ਧੰਨਾ ਸਿੰਘ ਗੁਲਸ਼ਨ :** ਸਕੂਲਾਂ ਵਿਚ ਇਕ ਅੱਖਰ ਵੀ ਨਹੀਂ ਪੜ੍ਹਾਇਆ ਜਾਂਦਾ । ਨਤੀਜਾ ਇਹ ਹੁੰਦਾ ਹੈ ਕਿ ਸਾਲ ਪਿਛੋਂ ਜਦੋਂ ਬਚੇ fail ਹੋ ਜਾਂਦੇ ਹਨ ਤਾਂ ਬਚਿਆਂ ਅਤੇ ਮਾਪਿਆਂ ਦੋਨਾਂ ਨੂੰ ਬੜੀ ਨਿਰਾਸ਼ਾ ਹੁੰਦੀ ਹੈ । ਪਿੰਡਾਂ ਦਿਆਂ ਸਕੂਲਾਂ ਵਿਚ ਇਕ ਹੋਰ ਬੇਕਾਇਦਗੀ ਵੀ ਚਲਦੀ ਹੈ ਜੇਕਰ ਕਿਸੇ ਸਕੂਲ ਵਿਚ, ਦੋ ਉਸਤਾਦ ਹੋਣ ਤਾਂ ਇਕ ਆਪਣਾ ਨਿਜੀ ਕੰਮ ਕਰਦਾ ਰਹਿੰਦਾ ਹੈ ਅਤੇ ਦੂਸਰਾ ਇਕੱਲਾ ਹੀ ਕੰਮ ਕਰਦਾ ਹੈ ਪਰ ਹਾਜ਼ਰੀ ਦੋਹਾਂ teachers ਦੀ ਲਗਦੀ ਰਹਿੰਦੀ ਹੈ । ਕਈਆਂ ਹੋਰਨਾਂ ਸਕੂਲਾਂ ਵਿਚ ਵੀ ਵੇਖਣ ਵਿਚ ਆਇਆ ਹੈ ਕਿ ਜੇਕਰ 7, 8 ਟੀਚਰ ਹਨ ਤਾਂ ਉਨ੍ਹਾਂ ਵਿਚੋਂ 3, 4 ਗੈਰਹਾਜ਼ਰ ਹੁੰਦੇ ਹਨ ਪਰ ਵਿਖਾਇਆ ਉਨ੍ਹਾਂ ਨੂੰ ਹਾਜ਼ਰ ਜਾਂਦਾ ਹੈ । ਨਤੀਜਾ ਇਹ ਹੁੰਦਾ ਹੈ ਕਿ ਬਚੇ ਬਹੁਤ ਕਮਜ਼ੋਰ ਹੋ ਜਾਂਦੇ ਹਨ। ਇਸ ਗਲ ਉਪਰ ਮਹਿਕਮੇ ਨੂੰ ਕਰੜੀ ਨਿਗ੍ਹਾ ਰਖਣੀ ਚਾਹੀਦੀ ਹੈ । ਇਸ ਚੀਜ਼ ਦੇ ਨਾਂ ਹੋਣ ਕਰਕੇ ਲੋਕਾਂ ਦਾ ਉਤਸ਼ਾਹ ਨਿਰਾਸ਼ਾ ਵਿਚ ਬਦਲ ਜਾਂਦਾ ਹੈ । ਬਚੇ ਫੇਲ ਹੋ ਜਾਂਦੇ ਹਨ ਤਾਂ ਗਰੀਬ ਮਾਪਿਆਂ ਨੂੰ ਇਕ ਹੋਰ ਸਾਲ ਲਈ ਸਕੂਲ ਭੇਜਣਾ ਪੈਂਦਾ ਹੈ । ਇਹ ਬੜੀ ਬੁਰੀ ਗਲ ਹੈ। ਮੈਂ ਤੁਹਾਡੀ ਰਾਹੀਂ ਇਕ ਹੋਰ ਗਲ ਵੀ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ teachers ਦੀਆਂ ਜ਼ਰੂਰਤਾਂ ਨੂੰ ਪੂਰਾ ਕਰਨ ਦੀ ਵੀ ਬੜੀ ਲੋੜ ਹੈ । ਉਨ੍ਹਾਂ ਕੋਲ ਮਕਾਨ ਨਹੀਂ ਹਨ, ਉਨ੍ਹਾਂ ਨੂੰ ਲੋਕਾਂ ਦਿਆਂ ਘਰਾਂ ਵਿਚ ਰਹਿਣਾ ਪੈਂਦਾ ਹੈ । ਉਨ੍ਹਾਂ ਨੂੰ quarters ਮਿਲਣੇ ਚਾਹੀਦੇ ਹਨ। ਉਨ੍ਹਾਂ ਦੀਆਂ ਦੂਸਰੀਆਂ ਜ਼ਰੂਰਤਾਂ ਨੂੰ ਵੀ ਸਰਕਾਰ ਨੂੰ ਪੂਰਿਆਂ ਕਰਨਾ ਚਾਹੀਦਾ ਹੈ ਤਾਂ ਜੋ ਉਹ ਕਿਸੇ ਤਰ੍ਹਾਂ ਦਾ ਉਲਾਮਾ ਨਾ ਦੇ ਸਕਣ ਅਤੇ ਦਿਲ ਲਾ ਕੇ ਬਚਿਆਂ ਨੂੰ ਪੜ੍ਹਾਉਣ । ਇਸ ਤੋਂ ਅੱਗੇ ਮੈਂ ਕਹੂੰਗਾ ਕਿ ਜਿਥੇ ਦੂਸਰੀਆਂ ਚੀਜ਼ਾਂ ਦਾ ਅਸਰ ਬਚਿਆਂ ਤੇ ਪੈਂਦਾ ਹੈ ਉਥੇ teachers ਦੇ character ਦਾ ਬੜਾ ਅਸਰ ਬਚਿਆਂ ਦੇ ਜੀਵਨ ਉਪਰ ਪੈਂਦਾ ਹੈ । ਇਸ ਕਰਕੇ teachers ਦਾ character ਬਹੁਤ ਉਚਾ ਹੋਣਾ ਚਾਹੀਦਾ ਹੈ । ਆਮ ਤੌਰ ਤੇ ਵੇਖਣ ਵਿਚ ਆਇਆ ਹੈ ਕਿ teachers ਦਾ character ਚੰਗਾ ਨਹੀਂ ਹੁੰਦਾ ।

**ਸਰਦਾਰ ਰਾਮ ਦਿਆਲ ਸਿੰਘ :** On a point of order, Sir. ਮੇਰੇ ਅਗੇ 2 ਮੈਂਬਰ Panel of chairmen ਦੇ ਬੈਠੇ ਹੋਏ ਹਨ । ਉਨ੍ਹਾਂ ਵਿਚ ਰੌਸਾ ਕਸ਼ੀ ਹੋ ਰਹੀ ਹੈ । ਇਕ ਕਹਿੰਦਾ ਹੈ ਕਿ ਮੈਂ ਬਾਹਰ ਜਾਣਾ ਹੈ ਅਤੇ ਦੂਸਰਾ ਕਹਿੰਦਾ ਹੈ ਕਿ ਮੈਂ ਬਾਹਰ ਜਾਣਾ ਹੈ ।

**Mr. Deputy Speaker:** No interruptions please.

**ਸਰਦਾਰ ਧੰਨਾ ਸਿੰਘ ਗੁਲਸ਼ਨ** : ਜੇਕਰ ਉਨ੍ਹਾਂ ਦਾ ਜੀਵਨ ਉਚਾ ਹੋਵੇ ਤਾਂ ਚੰਗਾ ਪ੍ਰਭਾਵ ਪਿੰਡਾਂ ਦਿਆਂ ਲੋਕਾਂ ਉਪਰ ਪਵੇਗਾ । ਪਰ ਮੈਂ ਸਮਝਦਾ ਹਾਂ ਕਿ ਹਾਲਤ ਇਸ ਦੇ ਉਲਟ ਹੈ । ਇਸ ਉਸਤਾਦਾਂ ਦੇ ਮਹਿਕਮੇ ਵਿਚ ਸ਼ਰਾਬ ਬਹੁਤ ਵਧ ਰਹੀ ਹੈ । ਸ਼ਹਿਰਾਂ ਦੀ ਗਲ ਤਾਂ ਕੁਝ ਹੋਰ ਹੈ ਪਰ ਜਿਹੜੇ ਸਕੂਲ headquarters ਤੋਂ ਦੂਰ ਹਨ ਉਨ੍ਹਾਂ ਦੀ ਹਾਲਤ ਬੜੀ ਖਰਾਬ ਹੈ । ਮੈਂ ਆਪਣੀਆਂ ਅਖਾਂ ਨਾਲ ਵੇਖਿਆ ਹੈ ਕਿ ਮੇਰੇ ਜ਼ਿਲ੍ਹੇ ਬਠਿੰਡੇ ਵਿਚ Government High School ਭਗਤਾ ਭਾਈ ਦਾ ਹੈਡਮਾਸਟਰ ਸ਼ਰਾਬ ਪੀ ਕੇ ਸ਼ਰਾਬੀਆਂ ਦੀਆਂ ਟੋਲੀਆਂ ਲੈ ਕੇ ਫਿਰਦਾ ਰਹਿੰਦਾ ਹੈ । ਇਹ ਸ਼ਿਕਾਇਤ ਵੀ ਹੋਈ ਹੈ ਕਿ ਉਹ ਕਲਾਸ ਵਿਚ ਵੀ ਸ਼ਰਾਬ ਪੀ ਕੇ ਆ ਜਾਂਦਾ ਹੈ । ਪੰਚਾਇਤ ਵਾਲੇ ਮੇਰੇ ਪਾਸ ਸ਼ਿਕਾਇਤ ਲਿਆਏ । ਮੈਂ D.P.I. ਨੂੰ ਅਤੇ ਵਜ਼ੀਰ ਸਾਹਿਬ ਨੂੰ ਵੀ ਮਿਲਿਆ । Enquiry ਹੋਈ ਪਰ ਕੋਈ action ਉਸ ਦੇ ਖਿਲਾਫ ਨਹੀਂ ਲਿਆ ਗਿਆ । Teachers ਦਾ character ਤਦ ਹੀ ਉਚਾ ਹੋ ਸਕਦਾ ਹੈ ਜੇਕਰ ਮਹਿਕਮਾ ਉਨ੍ਹਾਂ ਉਪਰ ਕਰੜੀ ਨਿਗਾਹ ਰਖੇ । ਲੋਕਾਂ ਵਿਚ ਉਤਸ਼ਾਹ ਬਹੁਤ ਵਧ ਰਿਹਾ ਹੈ, ਉਸ ਨੂੰ ਸੰਭਾਲਣ ਦੀ ਲੋੜ ਹੈ । ਨਰੂਆਣ ਜ਼ਿਲ੍ਹਾ ਬਠਿੰਡਾ ਤੋਂ ਇਕ deputation ਮੇਰੇ ਪਾਸ ਆਇਆ, D.P.I. ਨੂੰ ਵੀ ਮਿਲਿਆ । ਉਨ੍ਹਾਂ ਵਿਚ ਵਿਦਿਆ ਦੀ ਉਨਤੀ ਲਈ ਬੜਾ ਉਤਸ਼ਾਹ ਹੈ । ਗੌਰਮਿੰਟ ਨੇ ਕਿਹਾ ਕਿ 33,000 ਰੁਪਿਆ ਦਿਉ ਤਾਂ building ਬਣ ਸਕਦੀ ਹੈ । ਉਹ ਲੋਕ ਆਪ ਹੀ ਪੈਸੇ ਲਗਾ ਕੇ middle ਤਕ ਚਲਾ ਰਹੇ ਹਨ । 27 ਏਕੜ ਜ਼ਮੀਨ ਪਿੰਡ ਵਾਲਿਆਂ ਨੇ ਦਿਤੀ ਹੈ ਅਤੇ ਇਕ ਔਰਤ ਨੇ ਕਿਹਾ ਹੈ ਕਿ ਜਦ ਤਕ ਮੈਂ ਜ਼ਿੰਦਾ ਰਹਾਂਗੀ 500 ਰੁਪਿਆ ਸਾਲ ਦਾ ਦੇਵਾਂਗੀ । ਮੈਂ ਕਹਿੰਦਾ ਹਾਂ ਕਿ ਜੇ ਸਰਕਾਰ 12 ਕਰੋੜ ਜਾਂ ਪੌਣੇ 13 ਕਰੋੜ ਰੁਪਿਆ ਆਪਣੇ ਕੋਲੋਂ ਖਰਚ ਕਰਦੀ ਹੈ ਤਾਂ ਲੋਕ ਵੀ ਪਿਛੇ ਨਹੀਂ ਰਹਿੰਦੇ । ਸਰਕਾਰ ਨੂੰ ਹੋਰ ਖਰਚ ਕਰ ਕੇ ਵਿਦਿਆ ਨੂੰ ਫੈਲਾਉਣਾ ਚਾਹੀਦਾ ਹੈ ਤਾਂ ਜੋ ਲੋਕਾਂ ਦਾ ਉਤਸ਼ਾਹ ਕਾਇਮ ਰਹੇ । ਇਸ ਤੋਂ ਅਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ Pepsu ਵਿਚ ਪਛੜੀਆਂ ਸ਼੍ਰੇਣੀਆਂ ਦਿਆਂ ਬਚਿਆਂ ਨੂੰ ਦੂਸਰੀ ਜਮਾਤ ਤੋਂ ਹੀ ਵਜ਼ੀਫੇ ਮਿਲਦੇ ਸਨ । ਸਾਨੂੰ ਯਕੀਨ ਦਿਵਾਇਆ ਜਾਂਦਾ ਸੀ ਕਿ ਪੰਜਾਬ ਵਿਚ ਵੀ ਇਸੇ ਤਰ੍ਹਾਂ ਨਾਲ ਹੀ ਵਜ਼ੀਫੇ ਮਿਲਦੇ ਰਹਿਣਗੇ ਪਰ ਅਜ ਸਤਵੀਂ ਜਮਾਤ ਤੋਂ ਘਟ ਕਿਸੇ ਬਚੇ ਨੂੰ ਵਜ਼ੀਫਾ ਨਹੀਂ ਮਿਲਦਾ । ਜੇਕਰ ਮਿਲਦਾ ਵੀ ਹੈ ਤਾਂ ਸਾਲ ਦੇ ਅਖੀਰ ਵਿਚ ਮਿਲਦਾ ਹੈ । ਮਾਪੇ ਕਰਜ਼ ਲੈ ਲੈ ਕੇ ਬੱਚਿਆਂ ਨੂੰ ਪੜ੍ਹਾਉਂਦੇ ਹਨ । ਜੇਕਰ ਕੋਈ ਬੱਚਾ ਬਦਕਿਸਮਤੀ ਨਾਲ ਜਾਂ teacher ਦੀ ਅਣਗਹਿਲੀ ਨਾਲ ਫੇਲ੍ਹ ਹੋ ਜਾਂਦਾ ਹੈ ਤਾਂ Headmaster ਉਸ ਨੂੰ ਸਕੂਲ ਵਿਚ ਦਾਖਲ ਨਹੀਂ ਕਰਦਾ ਤਾਂ ਉਹ ਬੱਚਾ Private ਸਕੂਲਾਂ ਦੀ ਸ਼ਰਨ ਲੈਂਦਾ ਹੈ । ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੇ ਬੱਚੇ Private Schools ਵਿਚ ਪੜ੍ਹਦੇ ਹਨ ਉਨ੍ਹਾਂ ਨੂੰ ਮਹਿਕਮੇ ਵਲੋਂ ਵਜ਼ੀਫੇ ਨਹੀਂ ਮਿਲਦੇ । ਉਹ ਘਰੋਂ ਰੋਟੀਆਂ ਖਾ ਕੇ ਜਾਂਦੇ ਹਨ ਕਿਸੇ ਦੇ ਘਰੋਂ ਮੰਜੀ ਲੈ ਕੇ ਰਾਤ ਨੂੰ ਪੈ ਰਹਿੰਦੇ ਹਨ, ਬੜੇ ਦੁਖ ਨਾਲ ਵਿਦਿਆ ਪ੍ਰਾਪਤ ਕਰਦੇ ਹਨ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜਿਹੜੇ ਬੱਚੇ Private schools ਵਿਚ ਪੜ੍ਹਦੇ ਹਨ ਉਨ੍ਹਾਂ ਨੂੰ ਵੀ ਵਜ਼ੀਫੇ ਜ਼ਰੂਰ ਮਿਲਣੇ ਚਾਹੀਦੇ ਹਨ । Education ਦੇਣ ਲਈ ਸਾਡੀ ਸਰਕਾਰ ਕਿੰਨੇ ਕਿੰਨੇ ਫਾਰਮੂਲੇ ਬਣਾਉਂਦੀ ਹੈ ਇਸ ਦੇ ਨਾਲ ਵਿਦਿਆਰਥੀਆਂ ਨੂੰ ਬੜੀਆਂ ਔਕੜਾਂ ਪੇਸ਼ ਆਉਂਦੀਆਂ ਹਨ । Pepsu formula ਵਿਚ ਲੋਕਾਂ ਨੂੰ ਕੋਈ ਇਤਰਾਜ਼ ਨਹੀਂ ਸੀ । ਬਚੇ ਬੜੀ ਅਸਾਨੀ ਨਾਲ ਪੜ੍ਹਦੇ ਸਨ । ਏਥੇ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਆਏ ਤਾਂ ਸਚੱਰ ਫਾਰਮੂਲਾ ਲਾਗੂ ਹੋ ਗਿਆ। ਉਸ ਦੇ ਬਾਅਦ Education Department ਨੇ ਇਕ ਕਮੇਟੀ ਬਣਾਈ ਸੀ ਉਹ ਕਿੰਨੇ ਨਵੇਂ ਨਵੇਂ ਫਾਰਮੂਲੇ ਬਣਾਉਂਦੀ ਰਹੀ। ਇਸ ਨਾਲ ਬੱਚਿਆਂ ਦੀ ਕੀਤੀ ਹੋਈ ਪੜ੍ਹਾਈ ਸਾਰੀ ਜ਼ਾਇਆ ਚਲੀ ਜਾਂਦੀ ਹੈ। ਇਸ ਕਰ ਕੇ ਇਕ ਵਾਰੀ ਹੀ ਪੱਕਾ ਫੈਸਲਾ ਕਰਨਾ ਚਾਹੀਦਾ ਹੈ। ਸਰਕਾਰ ਕਹੀ ਜਾਂਦੀ ਹੈ ਕਿ free education ਕੀਤੀ ਹੋਈ ਹੈ। ਪਰ ਵੇਖਣ ਵਿਚ ਆਇਆ ਹੈ ਕਿ ਗਰੀਬ ਵਿਦਿਆਰਥੀ 14, 14 ਆਨੇ ਜਾਂ ਰੁਪਿਆ ਰੁਪਿਆ ਹਰ ਮਹੀਨੇ ਆਪਣੇ ਮਾਪਿਆਂ ਕੋਲੋਂ ਲੈ ਜਾਂਦੇ ਹਨ। ਮੈਂ ਆਪ ਸੁਣਿਆ ਹੈ ਛੋਟਿਆਂ ਛੋਟਿਆਂ ਬੱਚਿਆਂ ਨੂੰ ਕਹਿੰਦਿਆਂ ਕਿ ਉਹ ਹਰ ਮਹੀਨੇ ਫੀਸ ਲੈ ਜਾਂਦੇ ਹਨ। ਕਿਹਾ ਤਾਂ ਇਹ ਜਾਂਦਾ ਹੈ ਕਿ ਫੀਸ Primary Education ਤਕ ਮਾਫ ਹੈ ਪਰ ਲਈ ਜਾਂਦੀ ਹੈ। ਜੇਕਰ ਉਹ ਪੈਸੇ ਸਰਕਾਰੀ ਫੰਡ ਵਿਚ ਜਾਂਦੇ ਹੋਣ ਤੇ ਤਾਂ ਵੀ ਠੀਕ ਹੈ ਪਰ ਉਹ ਤਾਂ teachers ਆਪਣੇ ਖਰਚ ਲਈ ਲੈਂਦੇ ਹਨ। ਮੈਂ ਆਸ ਕਰਦਾ ਹਾਂ ਕਿ ਜਿਹੜੀਆਂ ਗੱਲਾਂ ਮੈਂ ਤੁਹਾਡੀ ਮੇਹਰਬਾਨੀ ਨਾਲ ਕਹੀਆਂ ਹਨ ਉਨ੍ਹਾਂ ਵਲ ਸਰਕਾਰ ਜ਼ਰੂਰ ਧਿਆਨ ਦੇਵੇਗੀ।

**चौधरी इन्द्र सिंह** : On a point of order Sir. जनाब, महकमा तालीम पर बहस हो रही है और वज़ीर साहिब या डिप्टी वज़ीर साहिब यहां पर मौजूद नहीं हैं, हमारे यहां पर बोलने का फायदा क्या है ? (विघन)

**श्री उपाध्यक्ष** : मुनासिब तो यही होगा कि महकमा के वज़ीर या डिप्टी वज़ीर यहां हाज़िर रहें लेकिन जब तक cabinet का कोई मेम्बर यहां बैठा हो तब तक objection raise नहीं की जा सकती। (It would have been better if the Minister incharge or his Deputy were present in the House but so long as a member of the cabinet were present in the house no such objection could be raised.) (interruption)

**श्री रोशन लाल** (नारायणगढ़, रिज़र्व) : डिप्टी स्पीकर साहिब, जो तालीम की मांग 12.77 करोड़ रुपये की है मैं इस की ताईद करने के लिए खड़ा हुआ हूँ। जहां तक इस महकमें की achienements का ताल्लुक है वह काबिले तारीफ हैं। और इस के लिए सरकार मबारकबाद की मुस्तहिक है। जब लाला जगत नारायण facts and figures पेश करके इस महकमें को criticise कर रहे थे तो मुझे हंसी आ रही थी। जब यह महकमा तालीम के वज़ीर थे तब यह दूसरी ही तरह से बात किया करते थे और बिल्कुल दूसरे ही आंकड़े पेश किया करते थे और तारीफ किया करते थे मगर आज ऐसी figures बता रहे हैं जो कि गालबन इन्होंने उन दिनों छुपा कर रखीं हुई थीं शायद यह उन दिनों की शिकायतें इन को मालूम थीं और इन को पता थीं जो इन्होंने दबा रखी थीं और आज पेश कर रहे हैं। अगर यह सरकार की achievements को देखते तो इन को दिखाई देता कि आठवीं तक तालीम मुफ्त कर दी गई है, लड़कियों के लिए 9वीं जमात तक तालीम मुफ्त कर दी गई है, और इन सब से

ज्यादा अहम जो बात की है वह यह है कि तमाम लोगों के बच्चों के लिए तालीम लाज़मी और मुफ्त कर दी है । यह सारे इकदाम काबिले तारीफ हैं । अब अगर सरकार की achievements को 13 साल के अर्से में जो इस ने की हैं देखा जाए तो सही मानों में पता लगता है कि हम ने कितनी तरक्की की है । जनाब, मैं थोड़े से आंकड़े आप की विसातत से हाउस को पेश करना चाहता हूँ जिन से यह ज़ाहर होगा कि हम पहले के मुकाबिले में कितनी तेज़ रफ्तारी से बढ़ रहे हैं । जनाब, 1948-49 में प्राइमरी स्कूलों की तादाद 3,953 थी । यह बढ़ कर 1958-59 में 12,781 हो गई । 1948-49 में students की तादाद 3,08,172 थी जो बढ़ कर 1958-59 में 9,48,709 हो गई । मिडल स्कूल 1948-49 में 1,158 थे यह 1958-59 में 1,358 हो गए । Students की तादाद 1,85,233 से बढ़ कर 2,78,583 हो गई । Higher Secondary Schools की तादा पहले 354 थी जो 1958-59 में बढ़कर 1,295 हो गई । Students की तादाद जहां पहले 1,89,567 थी बढ़ कर 638,460 हो गई । Art and Science कालिज 1948-49 में 26 थे जो 1958-59 में 81 हो गए और उन के Students की तादाद 221,265 से बड़ कर 520,241 हो गई । Technical Institutions 1948-49 में 11 थे जो 1958-59 में 39 हो गए और एन के तालिबिल्मों की तादाद 1,586 से बढ़ कर 4,538 हो गई । जनाब, जब हम पेप्सू में थे तो केरल के मुताल्लिक कहा जाता था कि साहिब वहां 52 कालिज हैं और कि वह सब से आगे हैं तालीम के लिहाज़ से । अब हम उससे भी ज्यादा आगे हैं इसके लिए यह सरकार मुबारक बाद की मस्तहिक है ।

जहां तक वज़ीफों का ताल्लुक है जो कि पिछड़ी हुई जातियों के बच्चों को या लायक बच्चों को दिये जाते हैं यह बात सही है कि वह वक्त पर नहीं दिये जाते । यह आम शिकायत है और मैं आप के द्वारा वज़ीर साहिब से गुज़ारिश करना चाहता हूँ कि वह इस तरफ ध्यान दें क्योंकि बच्चों को वज़ीफे न मिलने से या वक्त पर न मिलने से वह पढ़ाई छोड़ जाते हैं । इस लिए वज़ीफों का वक्त पर दिया जाना निहायत ज़रूरी है ।

आज सरकार बेसिक तालीम पर ज़ोर दे रही है और लोगों का रुहजान technical तालीम की तरफ बढ़ा रही है । मैं समझता हूँ कि यह एक सही कदम है । जो मौजुदा तालीम है उस से बेकारी बढ़ती है और लोग इसी डर से कि कहीं बच्चे पढ़ गए तो नौकरी तो उन को मिलेगी नहीं और घर का काम काज भी वह छोड़ जाएंगे अपने बच्चों को पढ़ाते नहीं । बेकारी को यहां से खत्म करने के लिये यह ज़रूरी है कि technical training के लिये हर ज़िले में technical and vocational centres खोले जाएं ताकि बच्चे शुरू से ही हाथ से काम करना सीखें और जब स्कूल से पढ़ कर बाहर निकलें तो बेकार न रहें बल्कि या तो रोज़गार हासिल कर सकें या फिर अपना काम करके रोज़ी कमा सकें ।

[श्री रोशन लाल]

मैं अपने हलके की बात बतलाता हूँ कि last year जब स्कूल upgrade हो रहे थे तब मैं एक स्कूल जो सनावर में है उसके लिए दरखास्त दी थी कि इसे up grade कर दिया जाए। यह स्कूल बहुत अच्छा है और strength 300 से ऊपर है। उसके मुकाबले में कोई और स्कूल ऐसा नहीं है क्योंकि इसको सनावर के पब्लिक स्कूल के pattern पर organise किया हुआ है। और यह स्कूल sports में, पढ़ाई में सबसे अच्छा है। तो मैं ने उस दरखास्त के जवाब में एक चिट्ठी हासिल की जिसमें लिखा था कि चूंकि कसौली में upgraded स्कूल है इस लिए वहां नहीं हो सकता। लेकिन मैं यह दरखास्त करता हूँ कि वह स्कूल हर तरह से deserve करता है और कसौली का स्कूल दूर पड़ता है। इस लिए उसे upgrade किया जाए।

10.00 a. m.

इधर शिमला, नालागढ़, पंजौर का area नाभा administrative district के साथ attach किया हुआ है। यह पता नहीं किस वजह से किया हुआ है। लेकिन इसका असर यह है कि Inspector वगैरह वहां पर सही तौर पर दौरा नहीं कर सकते।

कई जगह ऐसा हो रहा है कि टीचर स्कूल से छुट्टी ले कर चला जाता है। दरखास्त वहां रख जाता है और 15, 15 दिन तक स्कूल नहीं आता। लेकिन जब आता है तो उस दरखास्त को फाड़ कर अपनी हाज़री भर लेता है। इसके लिए इन्तज़ाम होना चाहिए। यही नहीं, पहाड़ के इलाके में 11-11, 12-12, मील की दूरी पर कोई मिडल स्कूल या हाई स्कूल नहीं है जो कि होना चाहिए। नालागढ़ के इलाके में सिर्फ 3 हाई स्कूल हैं। पर मुकाम Diggal में एक मिडल स्कूल का सन 1954 में पैप्सू के Education Minister ने हाई स्कूल बनाने के लिए पत्थर रखा था लेकिन आज तक वह हाई स्कूल नहीं हो सका। और न पत्थर ही वहां है? (हंसी) इसी तरह बधद्दी का स्कुल है, मत्ला का स्कूल है, सूरजपुर से 12 मील तक कहीं ऐसा स्कूल नहीं है जो upgraded हुआ हो। हालांकि हज़ारों दरखास्तें दी जा चुकी हैं। दो साल हुए चीफ़ मनिस्टर मोरनी तशरीफ ले गए थे और उन्होंने खुद अपनी आंखों से देखा कि लोग बड़ी गुरबत में हैं और वह अपने बच्चों को पढ़ने के लिए इधर उधर नहीं भेज सकते। उनकी दरखास्त पर यह वादा किया गया था कि स्कूल upgrade किया जाएगा, लेकिन अब तक नहीं हुआ है। मैं नहीं समझता कि क्यों इस इलाके के साथ पटियाले वाली रवायत बरती जा रही है। मैं यही दरखास्त करता हूँ कि इसे overhaul किया जाए। इन मांगों पर नज़र सानी की जाए।

**चौधरी चम्बेल सिंह** (भुन्ना) : जनाब, यह जो 12 करोड़ से ज़्यादा की मांग इस महकमें के लिए की गई है मैं समझता हूँ कि यह बिलकुल जायज़ है। बल्कि मैं तो यह महसूस करता हूँ कि यह कुछ कम है। इस हकीकत से इनकार नहीं किया जा सकता कि पिछले चन्द वर्षों में तालीम का काफी प्रचार हुआ है और बहुत से

स्कूल प्राइमरी से लेकर Higher Secondary तक खोले गए हैं । और आज हालत यह है कि लोगों के अन्दर तालीम का बहुत शौक पैदा हो रहा है । लोगों ने खुद दिलचस्पी ली और buildings बना कर दी । अब देखने वाली बात यह है कि जो तालीम दी जा रही है वह देश के हालात के मुताबिक है कि नहीं और कहां तक मुआफिक है । मैं हाउस में यह कहना चाहूँगा कि हमारी education का system बहुत पुराना हो गया है क्योंकि यह अंग्रेज़ों के वक्त का system है । और यह बात सच है कि जब तक हम अपने तालीम के system को change नहीं करते उस वक्त तक हम पढ़े लिखों की तादाद में सिर्फ इज़ाफा करके कैसे देश को आगे ले जा सकते हैं ? आज कल इतनी बेकारी है कि एक post के लिए हज़ारों दरखास्तें आती हैं । और हकीकत यह है कि इतनी बेकारी बिना पढ़े लिखे लोगों में नहीं है जितनी कि पढ़े लिखे लोगों में । मेरी तज़वीज़ यह है कि High और Higher Secondary स्कूलों में syllabus ऐसा होना चाहिए कि कुछ न कुछ ऐसी दस्तकारी सिखाई जाए जो कि स्कूल से निकलते वक्त बच्चों के काम आ सके । हमारे Education Minister साहिब यह जवाब दे सकते हैं कि हमने प्राइमरी स्कूल बेसिक स्कूल बना दिए लेकिन, डिप्टी स्पीकर साहब, मैं यह बात यकीन से कहना चाहता हूँ कि इन स्कूलों का कोई फायदा नहीं है । और जो हमारे यहां J. V. teachers या S. V. teachers हैं उनमें और basic teachers में कोई फर्क नहीं है न उन स्कूलों में सामान है जिस से कि दस्तकारी सिखाई जा सके । महज़ कुछ रुई और तकलियां provide कर देने से और carpenter का काम introduce कर देने से रोज़गार कमाने के काबल नहीं बनाया जा सकता । इस लिए इस बात की तरफ ध्यान देने की जरूरत है कि स्कूलों को industrial school बनाया जाय । मैं मानता हूँ कि सरकार polytechnic school खोल रही है लेकिन हम चाहते हैं कि स्कूलों में industry का काम सिखाया जाय वर्ना बेकारी का मसला हल नहीं हो सकता और अगर इसी रफ्तार से चलते रहे तो revolution लाने वाला भी यही तबका होगा । मेरे communist भाइयों और अकाली साथियों की बातों का असर ज्यादा नहीं होगा क्योंकि इनकलाब हमेशा पढ़े लिखे लोग ही लाया करते हैं । Russia में जितने इनकलाब आए पढ़े लिखे नौंजवानों की बदौलत आए । इस लिए जरूरत इस बात की है कि education का सिस्टम बदले । दूसरे मैं यह अर्ज़ करना चाहता हूँ कि बहुत से स्कूल ऐसे हैं जहां teachers नहीं हैं । मेरे हलके में दो स्कूल ऐसे हैं जहां छः महीनों से मास्टर नहीं । मैं दो तीन बार एजुकेशन मिनिस्टर के notice में यह बात ला चुका हूँ । डिप्टी मिनिस्टर को भी दरखास्त दी गई हैं लेकिन कोई कार्रवाई नहीं हुई । यह ठीक है कि इन्तज़ाम सरकार ने सम्भाल लिया है लेकिन इन्तज़ाम ठीक नहीं हुआ । मेरी राय है कि District Boards के स्कूलों में बेहतर इन्तज़ाम था लेकिन जब से गवर्नमेंट के हाथ में काम आया है, buildings खराब हो गई हैं क्योंकि वे कहते हैं कि District Boards ने transfer नहीं कीं और गवर्नमेंट कहती है कि control नहीं मिला । इस तरह से बदअमनी फैली हुई है । इसको ठीक किया जाये ।

**ਚੌਧਰੀ ਬਲਬੀਰ ਸਿੰਘ** (ਹੁਸ਼ਿਆਰਪੁਰ, ਜਨਰਲ) : ਡਿਪਟੀ ਸਪੀਕਰ ਸਾਹਿਬ, ਅਜ ਤਾਲੀਮ ਦੀ ਮਦ ਤੇ ਬਹਿਸ ਹੋ ਰਹੀ ਹੈ ਅਤੇ ਮੇਰੇ ਕੁਝ ਦੋਸਤਾਂ ਨੇ ਇਸ ਉਪਰ ਸਰਕਾਰ ਨੂੰ ਮੁਬਾਰਿਕਬਾਦ ਪੇਸ਼ ਕੀਤੀ ਹੈ ਲੇਕਿਨ ਜੋ ਤਾਲੀਮ ਅਜ ਸਾਡੇ ਸਕੂਲਾਂ ਕਾਲਜਾਂ ਵਿਚ ਦਿਤੀ ਜਾਂਦੀ ਹੈ ਉਸ ਦਾ ਮੈਂ ਇਕ ਨਮੂਨਾ ਆਪ ਦੇ ਅਗੇ ਰਖਣਾ ਚਾਹੁੰਦਾ ਹਾਂ ਅਤੇ ਤੁਸੀਂ ਅੰਦਾਜ਼ਾ ਲਾਉ ਕਿ ਸਾਡਾ ਮੁਲਕ ਕਿਸ ਤਰ੍ਹਾਂ ਦੀ ਤਾਲੀਮ ਵਲ ਛਾਲ ਮਾਰ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਇਕ higher secondary ਸਕੂਲ ਦਾ ਹਿੰਦੀ ਤੇ ਪੰਜਾਬੀ ਦਾ combined ਪਰਚਾ ਹੈ ਜਿਹੜਾ ਕਿ ਕਲ੍ਹ ਹੀ ਇਮਤਿਹਾਨ ਵਿਚ ਆਇਆ ਹੈ। ਇਹ ਸਵਾਲ ਨੰ : 3 ਹੈ ਜਿਹੜਾ ਕਿ ਮੈਂ ਪੜ੍ਹ ਕੇ ਸੁਣਾਉਂਦਾ ਹਾਂ।

"ਅਪਨੀ ਪ੍ਰੇਮਿਕਾ ਅਥਵਾ ਪ੍ਰੇਮੀ ਕੋ ਏਕ ਪੱਤਰ ਲਿਖੋ ਕਿ ਮਾਂ ਬਾਪ ਮਾਨ ਨਹੀਂ ਰਹੇ, ਇਸ ਲੀਏ ਅਬ ਵਿਵਾਹ ਸੰਭਵ ਨਹੀਂ।"

ਇਹ ਸਵਾਲ ਹੈ ਜਿਹੜਾ ਕਿ ਲੜਕੀਆਂ ਲੜਕਿਆਂ ਤੋਂ ਪੁਛਿਆ ਗਿਆ ਹੈ। ਮੈਂ ਤਾਂ ਆਪਣੇ ਵਜ਼ੀਰ ਸਾਹਿਬ ਨੂੰ ਇਕੋ ਗਲ ਕਹਿਣੀ ਚਾਹੁੰਦਾ ਹਾਂ ਜਿਸ ਤਰ੍ਹਾਂ ਕਿ ਸ਼ਾਇਰ ਨੇ ਕਿਹਾ ਹੈ ਕਿ :

"ਐ ਜਾਨੇ ਜਹਾਂ ਪਾਜ਼ੇਬ ਤੇਰੀ ਬੇਰਬਤ ਸੇ ਨਗਮੇ ਗਾਤੀ ਹੈ,
ਗਰ ਰੰਗ ਰਹਾ ਯਹੀ ਇਸ ਮਹਿਫ਼ਲ ਕਾ ਤੋ ਅੰਜਾਮ ਨਾ ਜਾਨੇ ਕਿਆ ਹੋਗਾ"

ਡਿਪਟੀ ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਦੀ ਤਾਲੀਮ ਦਾ ਨਮੂਨਾ ਵੇਖੋ ਕਿ ਇਹ ਪਰਚਾ ਹੈ ਜਿਹੜਾ 14, 15 ਸਾਲ ਦੇ ਲੜਕਿਆਂ ਲੜਕੀਆਂ ਨੂੰ ਪਾਇਆ ਗਿਆ ਹੈ ਅਤੇ ਇਸ ਸਵਾਲ ਵਿਚ ਉਨ੍ਹਾਂ ਨੂੰ ਕਿਹਾ ਗਿਆ ਹੈ ਕਿ ਆਪਣੇ ਆਸ਼ਕ ਜਾਂ ਮਾਸ਼ੂਕ ਨੂੰ ਇਕ ਚਿੱਠੀ ਲਿਖੋ ਕਿ ਮਾਂ ਬਾਪ ਨਹੀਂ ਮੰਨਦੇ ਇਸ ਲਈ ਸ਼ਾਦੀ ਤਾਂ ਹੋਣੀ ਨਹੀਂ; ਚਲੋ ਹੁਣ ਘਰੋਂ ਨੱਸ ਚਲੀਏ (ਹਾਸਾ)। ਮੈਂ ਕਹਿੰਦਾ ਹਾਂ ਕਿ ਇਹ ਬਚਿਆਂ ਨੂੰ ਤਾਲੀਮ ਨਹੀਂ ਦੇ ਰਹੇ ਬਲਕਿ ਬਚਿਆਂ ਦਾ ਬੇੜਾ ਗ਼ਰਕ ਕਰ ਰਹੇ ਹਨ ਅਤੇ ਉਨ੍ਹਾਂ ਦੀ ਜ਼ਿੰਦਗੀ ਤਬਾਹ ਕਰ ਰਹੇ ਹਨ। ਇਹ ਨਮੂਨਾ ਹੈ ਉਸ ਤਾਲੀਮ ਦਾ ਜਿਹੜੀ ਸਾਡੇ ਬੱਚਿਆਂ ਨੂੰ ਅਜ ਦਿਤੀ ਜਾ ਰਹੀ ਹੈ ਅਤੇ ਜਿਸ ਲਈ ਸਾਡੇ ਕੋਲੋਂ ਕਰੋੜਾਂ ਰੁਪਏ ਮੰਗੇ ਜਾ ਰਹੇ ਹਨ। ਕੀ ਇਹ ਤਾਲੀਮ ਹੈ . . .

**श्री अध्यक्ष** : ज़रा शान्ति से बोलें। (The hon. Member should please speak a bit patiently.)

**ਚੌਧਰੀ ਬਲਬੀਰ ਸਿੰਘ** : ਡਿਪਟੀ ਸਪੀਕਰ ਸਾਹਿਬ, ਤੁਸੀਂ ਸ਼ਾਂਤੀ ਕਰਨ ਲਈ ਕਹਿੰਦੇ ਹੋ ਪਰ ਤੁਸੀਂ ਵੇਖੋ ਕਿ ਕਿਸ ਤਰ੍ਹਾਂ ਸਾਡੇ ਨੌਜਵਾਨਾਂ ਦੇ ਜੀਵਨ ਨੂੰ ਤਬਾਹ ਕਰਨ ਦੇ ਜਤਨ ਕੀਤੇ ਜਾ ਰਹੇ ਹਨ। ਕੀ ਇਹੋ ਇਨ੍ਹਾਂ ਦੀ ਤਾਲੀਮ ਹੈ ਜਿਸ ਤੇ ਕਰੋੜਾਂ ਰੁਪਏ ਟੈਕਸਾਂ ਰਾਹੀਂ ਵਸੂਲ ਕਰਕੇ ਬਰਬਾਦ ਕੀਤੇ ਜਾ ਰਹੇ ਹਨ ? ਮੈਂ ਕਹਿੰਦਾ ਹਾਂ ਕਿ ਜੇਕਰ ਇਨ੍ਹਾਂ ਸਕੂਲਾਂ ਨੂੰ ਫੂਕ ਵੀ ਦਿਤਾ ਜਾਵੇ ਤਾਂ ਵੀ ਸਾਡੇ ਸੂਬੇ ਨੂੰ ਕੋਈ ਨੁਕਸਾਨ ਨਹੀਂ ਹੋਵੇਗਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਸਾਡੀ ਤਾਲੀਮ ਦਾ ਇਹੋ ਤਰੀਕਾ ਚਲਿਆ ਰਿਹਾ ਤਾਂ ਇਹ ਹਾਲ ਹੋਵੇਗਾ ਜਿਸ ਤਰ੍ਹਾਂ ਕਿ ਇਕ ਸ਼ਾਇਰ ਨੇ ਕਿਹਾ ਹੈ :

ਤੇਰੀ ਬਜ਼ਮ ਮੇਂ ਔਰ ਭੀ ਗੁਲ ਖਿਲੇਂਗੇ,
ਅਗਰ ਰੰਗੇ ਯਾਰਾਨੇ ਮਹਿਫ਼ਲ ਯਹੀ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ co-education ਦੇ ਸਕੂਲਾਂ ਬਾਰੇ ਜਿਥੇ ਲੜਕੇ ਲੜਕੀਆਂ ਇੱਕਠੇ ਪੜ੍ਹਦੇ ਹਨ ਕੁਝ ਅਰਜ਼ ਕਰਨੀ ਚਾਹੁੰਦਾ ਹਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਸਕੂਲਾਂ ਵਿਚ ਜਾਂ ਤਾਂ ਸਾਰੇ ਦੇ ਸਾਰੇ male teachers ਹਣ ਜਾਂ lady teachers ਹੋਣ ਪਰ ਇਹ ਆਲਾ ਮਾਲਾ ਨਹੀਂ ਹੋਣਾ ਚਾਹੀਦਾ । ਜੇਕਰ ਇਸ ਤਰ੍ਹਾਂ ਨਾ ਕੀਤਾ ਗਿਆ ਤਾਂ ਇਹ man-teachers ਤੇ lady teachers ਇਸ ਪਰਚੇ ਦੇ ਸਵਾਲ ਤੇ ਅਮਲ ਕਰਨਾ ਸ਼ੁਰੂ ਕਰ ਦੇਣਗੇ (ਹਾਸਾ) । ਮੈਂ ਕਹਿੰਦਾ ਹਾਂ ਕਿ ਇਸ ਵਜ੍ਹਾ ਨਾਲ ਤਾਲੀਮ ਬਹੁਤ suffer ਕਰਦੀ ਹੈ । ਉਹ ਪੜ੍ਹਾਉਂਦੇ ਤਾਂ ਕੁਝ ਨਹੀਂ ਪਰ ਸਾਰਾ ਦਿਨ ਇਕੱਠੇ ਬੈਠ ਕੇ ਬਾਤ ਚੀਤ ਕਰਦੇ ਰਹਿੰਦੇ ਹਨ । ਕਿਸੇ ਬਚੇ ਨੂੰ ਕਹਿ ਦਿੰਦੇ ਹਨ ਕਿ ਜਾ ਮੂਲੀਆਂ ਲੈ ਆ । ਕਿਸੇ ਤੋਂ ਗਾਜਰਾਂ ਤੇ ਕਿਸੇ ਤੋਂ ਸਾਗ ਮੰਗਾਉਂਦੇ ਹਨ ਪਰਲਿਖਾਂਦੇ ਪੜ੍ਹਾਂਦੇ ਕੁਝ ਵੀ ਨਹੀਂ ਹਨ । ਮੈਂ ਕਹਿੰਦਾ ਹਾਂ ਕਿ ਇਹ ਜੋ 12 ਕਰੋੜ 77 ਲਖ ਰੁਪਏ ਦੀ ਰਕਮ ਮੰਗੀ ਜਾ ਰਹੀ ਹੈ ਇਹ ਸਾਰੀ ਜ਼ਾਇਆ ਜਾਣੀ ਹੈ ਕਿਉਂਕਿ ਤਾਲੀਮ ਦਾ ਮਿਆਰ ਤਾਂ ਇਹੋ ਹੈ ਜਿਹੜਾ ਕਿ ਮੈਂ ਦਸਿਆ ਹੈ । ਜਿਨ੍ਹਾਂ ਲੋਕਾਂ ਨੇ ਇਸ ਮੁਲਕ ਦੀ ਤਾਲੀਮ ਨੂੰ ਅੱਗੇ ਲੈ ਜਾਣਾ ਹੈ ਉਨ੍ਹਾਂ ਦਾ ਖੁਦ ਇਹ ਹਾਲ ਹੈ ਕਿ ਸਾਰਾ ਦਿਨ ਇਕੱਠੇ ਬੈਠ ਕੇ ਗੱਪਾਂ ਮਾਰਦੇ ਰਹਿੰਦੇ ਹਨ । ਜਿਨ੍ਹਾਂ ਸਕੂਲਾਂ ਵਿਚ ਸਹੀ ਮਾਨਿਆਂ ਵਿਚ ਤਾਲੀਮ ਦਿਤੀ ਜਾਂਦੀ ਸੀ । ਮੇਰਾ ਮਤਲਬ ਪਰਾਈਵੇਟ ਸਕੂਲਾਂ ਤੋਂ ਹੈ ਉਨ੍ਹਾਂ ਨੂੰ ਬੰਦ ਕਰਨ ਦੇ ਇਹ ਸਰਕਾਰ ਪੂਰੇ ਜਤਨ ਕਰ ਰਹੀ ਹੈ — ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਗੌਰਮਿੰਟ institutions ਤੇ private institutions ਨੂੰ ਜੋ grant ਦਿਤੀ ਜਾਂਦੀ ਹੈ ਉਸ ਵਿਚ ਕਿਤਨਾ ਵਿਤਕਰਾ ਹੈ । ਗੌਰਮਿੰਟ ਕਾਲਜਾਂ ਨੂੰ grant ਇਸ ਪ੍ਰਕਾਰ ਮਿਲੀ ।

| | | | |
|---|---|---|---|
| 1959-60 | .. | 43,64,000 | ਰੁਪਏ |
| 1960-61 | .. | 57,06,735 | ਰੁਪਏ |

(At this stage Khan Abdul Ghuffar Khan, a member of the panel of chairmen, occupied the chair)

ਇਸ ਦੇ ਮੁਕਾਬਲੇ ਵਿਚ private ਕਾਲਜਾਂ ਨੂੰ ਇਸ ਤਰ੍ਹਾਂ ਮਿਲੀ:

| | | |
|---|---|---|
| 1959–60 | 17,32,957 | ਰੁਪਏ |
| 1960-61 | 9,24,550 | ਰੁਪਏ |

ਤੁਸੀਂ ਵੇਖੋ ਕਿ ਗੋਰਮਿੰਟ ਕਾਲਜਾਂ ਦੀ grant ਤਾਂ ਕਰੀਬਨ 1½ ਗੁਣਾ ਕਰ ਦਿਤੀ ਲੇਕਿਨ ਇਸ ਦੇ ਮੁਕਾਬਲੇ ਵਿਚ private ਕਾਲਜਾ ਦੀ grant ਅਧੀ ਕਰ ਦਿਤੀ । ਫਿਰ ਇਸੇ ਤਰ੍ਹਾਂ ਸਕੂਲਾਂ ਨਾਲ ਸਲੂਕ ਕੀਤਾ ਜਾ ਰਿਹਾ ਹੈ । ਗੌਰਮਿੰਟ Higher Secondary ਸਕੂਲਾਂ ਨੂੰ grant ਇਸ ਤਰ੍ਹਾਂ ਮਿਲੀ :

| | | |
|---|---|---|
| 1959–60 | 2,57,50,000 | ਰੁਪਏ |
| 1960-61 | 5,21,00,539 | ਰੁਪਏ |

[ਚੌਧਰੀ ਬਲਬੀਰ ਸਿੰਘ]

ਲੇਕਨ private Higher Secondary ਸਕੂਲਾਂ ਨੂੰ ਇਸ ਤਰ੍ਹਾਂ ਦਿਤੀ ਗਈ :

| | | |
|---|---|---|
| 1959-60 | .. | 24,50,525 ਰੁਪਏ |
| 1960-61 | .. | 28,85,850 ਰੁਪਏ |

ਤੁਸੀਂ ਵੇਖੋ ਕਿ ਕਿਤਨਾ ਫਰਕ ਹੈ ਅਤੇ ਕਿਸ ਤਰ੍ਹਾਂ ਦਾ ਭੇਦ ਭਾਵ ਵਾਲਾ ਸਲੂਕ ਕੀਤਾ ਜਾ ਰਿਹਾ ਹੈ ।

ਚੇਅਰਮੈਨ ਸਾਹਿਬ, ਆਪ ਵੇਖੋ ਇਕ ਪਾਸੇ ਤਾਂ ਖਰਚ ਅਗੇ ਨਾਲੋਂ ਦੁਗਣਾ ਹੋ ਗਿਆ ਹੈ ਔਰ ਦੂਜੇ ਪਾਸੇ 25 ਲੱਖ ਤੋਂ ਵਧਾ ਕੇ 28 ਲੱਖ ਕੀਤਾ ਗਿਆ ਹੈ । ਜਿਹੜੇ private ਸਕੂਲ ਹਨ, ਉਨ੍ਹਾਂ ਨੇ Higher Secondary System ਤਾਂ ਅਪਣਾ ਲਿਆ ਹੈ ਲੇਕਿਨ ਉਨ੍ਹਾਂ ਦੀ equipment ਨੂੰ ਪੂਰਾ ਕਰਨ ਲਈ ਇਹ ਕੋਈ ਕੰਮ ਨਹੀਂ ਕਰ ਰਹੇ । ਚੇਅਰਮੈਨ ਸਾਹਿਬ, ਅਜ ਹਾਲਤ ਇਹ ਹੈ ਕਿ Higher Secondary ਸਕੂਲਾਂ ਵਿਚ ਜਿਹੜੇ ਜਿਹੜੇ subjects ਪੜ੍ਹਾਏ ਜਾਂਦੇ ਹਨ ਅਜ ਪੰਜਾਬ ਵਿਚ ਤਕਰੀਬਨ ਇਕ ਜਾਂ ਦੋ ਹੀ Higher Secondary Schools ਐਸੇ ਹੋਣਗੇ ਜਿਥੇ ਇਨ੍ਹਾਂ subjects ਨੂੰ ਪੜ੍ਹਾਉਣ ਲਈ ਪੂਰਾ ਇੰਤਜ਼ਾਮ ਹੋਵੇਗਾ । ਫਿਰ ਜੇਕਰ ਕਿਸੇ ਸਕੂਲ ਵਿਚ ਇੰਤਜ਼ਾਮ ਪੂਰਾ ਹੈ ਤਾਂ ਉਥੇ staff ਪੂਰਾ ਨਹੀਂ । ਕਈ ਸਕੂਲਾਂ ਵਿਚ Home Science ਦਾ staff ਨਹੀਂ ਔਰ ਕਈਆਂ ਵਿਚ arts and crafts ਦਾ ਪੂਰਾ ਇੰਤਜ਼ਾਮ ਨਹੀਂ । ਇਹ ਤਾਂ ਅਗ੍ਹਾ ਦੌੜ ਤੇ ਪਿੱਛਾ ਚੌੜ ਵਾਲੀ ਗੱਲ ਹੈ । ਇਸ system ਦੇ ਅਪਣਾਉਣ ਨਾਲ education ਦਾ ਖਰਚ ਤਾਂ double ਹੋ ਗਿਆ ਹੈ ਕਿਉਂਕਿ ਕਈ ਸਕੂਲ ਤਾਂ ਦਸਵੀਂ ਜਮਾਤ ਤਕ ਹਨ ਔਰ ਕਈ 11 ਜਮਾਤ ਤਕ ਹਨ । ਦਸਵੀਂ ਜਮਾਤ ਵਾਲੇ ਸਕੂਲਾਂ ਵਿਚ Prep. classes ਖੋਲ੍ਹੀਆਂ ਗਈਆਂ ਹਨ ਯਾਨੀ ਗਿਆਰਵੀਂ class ਦੇ ਜਗ੍ਹਾ ਤੇ ਸ਼ੁਰੂ ਹੈ, Higher Secondary ਸਕੂਲਾਂ ਵਿਚ ਵੀ ਔਰ ਕਾਲਜ਼ਾਂ ਵਿਚ ਵੀ । ਇਸ ਦਾ ਨਤੀਜਾ ਇਹ ਹੋਇਆ ਹੈ ਕਿ ਕਾਲਜਾਂ ਵਿਚ Ist year ਦੇ student ਦਾ numbers ਜੋ ਪਹਿਲੇ ਹੁੰਦਾ ਸੀ ਉਹ ਘਟ ਗਿਆ ਹੈ ਔਰ ਇਸ ਕਰਕੇ private ਕਾਲਜਾਂ ਦੀ ਆਮਦਨੀ ਘਟ ਹੋ ਗਈ ਹੈ ਔਰ ਕਈਆਂ ਥਾਵਾਂ ਤੇ ਕਾਲਜਾਂ ਦਾ ਚਲਣਾ ਵੀ ਮੁਸ਼ਕਲ ਹੋ ਗਿਆ ਹੈ । ਦੂਜੇ ਪਾਸੇ ਜਿਨ੍ਹਾਂ ਸਕੂਲਾਂ ਵਿਚ ਗਿਆਰਵੀਂ class ਖੋਲ੍ਹੀ ਗਈ ਹੈ ਉਨ੍ਹਾਂ ਪਾਸ trained teachers ਨਹੀਂ ਹਨ ਕਿਉਂਕਿ ਇਸ ਜਮਾਤ ਨੂੰ M. A. ਔਰ Msc. ਪਾਸ teachers ਹੀ ਪੜ੍ਹਾ ਸਕਦੇ ਹਨ ਔਰ ਉਹ ਉਨ੍ਹਾਂ ਸਕੂਲਾਂ ਵਿਚ ਨਹੀਂ ਹੁੰਦੇ । ਚੇਅਰਮੈਨ ਸਾਹਿਬ, D.A.V. College Managing Committee ਨਾਲ ਮੇਰਾ ਵੀ ਸਬੰਧ ਹੈ ਔਰ ਸਾਡੇ ਜ਼ਿਲੇ ਵਿਚ ਉਸ ਕਮੇਟੀ ਹੇਠ 12 Middle Schools ਹਨ ਔਰ 5 ਜਾਂ 7 High Schools ਚਲ ਰਹੇ ਹਨ । ਮੈਨੂੰ ਪਤਾ ਹੈ ਕਿ ਹੁਸ਼ਿਆਰ ਪੁਰ ਦਾ Higher Secondary School ਸਭ ਤੋਂ ਵਡਾ ਸਕੂਲ ਹੁੰਦੇ ਹੋਏ ਵੀ, ਸਾਡੇ ਲਈ ਮੁਸ਼ਕਲ ਹੋ ਗਿਆ ਹੈ ਕਿ trained ਔਰ ਜ਼ਰੂਰਤ ਦੇ ਮੁਤਾਬਕ staff ਅਸੀਂ ਉਸ ਸਕੂਲ ਲਈ ਮੁਹੱਈਆ ਕਰ ਸਕੀਏ । ਇਸ system ਦੇ ਅਪਣਾਏ ਜਾਣ ਨਾਲ ਸਾਡੇ ਅਗੇ ਕਈ financial difficulties ਪੈਦਾ ਹੋ ਗਈਆਂ ਹਨ । ਹਾਲਾਂ ਕਿ D.A.V. Higher Secondary School, Hoshiarpur, ਇਤਨੀ ਵਡੀ institution ਹੈ ਫਿਰ ਵੀ ਉਥੇ

Science Block ਨਹੀਂ ਹੈ। Science ਦਾ ਸਾਮਾਨ ਹੈ ਪਰ ਉਸ ਲਈ Science Block ਨਹੀਂ ਹੈ। ਜੇ ਕਿਸੇ gymnasium ਨੂੰ convert ਕਰ ਕੇ Science Block ਬਣਾ ਲਿਆ ਜਾਂਦਾ ਹੈ ਤਾਂ ਉਥੇ ਸਾਮਾਨ ਨਹੀਂ ਹੁੰਦਾ। Laboratories ਪੂਰੀਆਂ equipped ਨਹੀਂ ਹਨ। ਚੇਅਰਮੈਨ ਸਾਹਿਬ, ਇਹ ਸਕੀਮਾਂ ਤਾਂ ਬਣਾ ਲੈਂਦੇ ਹਨ ਪਰ ਉਨ੍ਹਾਂ ਦੀ ਠੀਕ ਤਰ੍ਹਾਂ planning ਨਹੀਂ ਕਰਦੇ। ਉਨ੍ਹਾਂ ਸਕੀਮਾਂ ਨੂੰ ਸਿਰੇ ਚਾੜ੍ਹਨ ਵਾਸਤੇ means ਨਹੀਂ ਹਨ। ਇਸ ਲਈ ਅਸੀਂ ਨੌਜਵਾਨਾਂ ਦੀਆਂ ਜ਼ਿੰਦਗੀਆਂ ਨਾਲ ਖੇਡਦੇ ਪਏ ਹਾਂ। ਅਸੀਂ ਉਨ੍ਹਾਂ ਨੂੰ science ਦਾ ਸਾਮਾਨ ਪੂਰਾ ਨਹੀਂ ਦੇ ਸਕਦੇ, ਉਨ੍ਹਾਂ ਨੂੰ ਖੇਡਣ ਦਾ ਸਾਮਾਨ ਨਹੀਂ ਦੇ ਸਕਦੇ।

ਚੇਅਰਮੈਨ ਸਾਹਿਬ, ਅਜ ਪੰਜਾਬ ਸਰਕਾਰ ਕਹਿੰਦੀ ਹੈ ਕਿ ਇਸ ਨੇ ਕੁਰਕਸ਼ੇਤਰ ਵਿਚ ਸੰਸਕਰਿਤ ਦੀ University ਬਣਾਈ ਹੈ ਲੇਕਿਨ ਦੂਜੇ ਪਾਸੇ ਤੁਸੀਂ ਦੇਖੋ ਕਿ Higher Secondary ਸਕੂਲਾਂ ਵਿਚ ਇਸ ਨੇ ਸੰਸਕਰਿਤ ਦਾ subject ਹੀ ਉੜਾ ਦਿਤਾ ਹੈ। ਅਜ ਹਾਲਤ ਇਹ ਹੈ ਕਿ ਜੇ 11 ਜਮਾਤਾਂ ਪੜ੍ਹਨ ਤੋਂ ਬਾਅਦ ਕੋਈ ਮੁੰਡਾ ਇਸ ਸੂਬੇ ਤੋਂ ਬਾਹਰ ਕਿਸੇ ਥਾਂ ਦਾਖਲ ਹੋਣ ਲਈ ਜਾਂਦਾ ਹੈ ਤਾਂ ਉਥੇ ਉਸ ਨੂੰ ਦਾਖਲਾ ਨਹੀਂ ਮਿਲਦਾ। ਉਸ ਨੂੰ ਬਾਹਰ ਦਾਖਲਾ ਨਹੀਂ ਮਿਲਦਾ ਕਿਉਂਕਿ ਉਸ ਨੇ F. Sc. ਪਾਸ ਨਹੀਂ ਕੀਤੀ ਹੋਈ ਹੁੰਦੀ। ਇਸ ਦਾ ਨਤੀਜਾ ਇਹ ਹੋ ਰਿਹਾ ਹੈ ਕਿ ਸਾਡੇ ਸੂਬੇ ਦੇ ਮੁੰਡਿਆਂ ਨੂੰ ਇਸ ਸੂਬੇ ਤੋਂ ਬਾਹਰ professional ਕਾਲਜਾਂ ਵਿਚ ਦਾਖਲਾ ਨਹੀਂ ਮਿਲ ਰਿਹਾ ਹਾਲਾਂ ਕਿ ਉਨ੍ਹਾਂ Prep. class ਵੀ ਪਾਸ ਕੀਤੀ ਹੋਈ ਹੁੰਦੀ ਹੈ। ਇਸ ਦਾ ਨਤੀਜਾ ਇਹ ਹੋਇਆ ਹੈ ਕਿ ਜਿਹੜੇ ਤੁਹਾਡੇ ਬਚੇ ਗਿਆਰ੍ਹਵੀਂ ਪਾਸ ਕਰ ਕੇ ਨਿਕਲਣਗੇ ਉਹ B.Sc. ਪਾਸ ਕਰਨ ਤੋਂ ਬਾਅਦ ਹੀ ਜਾ ਕੇ professional ਕਾਲਜਾਂ ਵਿਚ ਬਾਹਰ ਦਾਖਲ ਹੋ ਸਕਣਗੇ ਵਰਨਾ ਉਹ ਉਥੇ ਦਾਖਲ ਨਹੀਂ ਹੋ ਸਕਦੇ। ਚੇਅਰਮੈਨ ਸਾਹਿਬ, ਦਸਤੂਰ ਇਹ ਹੈ ਕਿ ਜੇਕਰ ਕੋਈ ਨਵੀਂ ਚੀਜ਼ ਸ਼ੁਰੂ ਕਰਨੀ ਹੋਵੇ ਤਾਂ ਉਸ ਵਿਚ ਜਿਤਨੀਆਂ ਵੀ ਮੁਸ਼ਕਲਾਂ ਆਂ ਸਕਦੀਆਂ ਹੋਣ ਉਨ੍ਹਾਂ ਨੂੰ ਪਹਿਲੇ ਤੋਂ ਹੀ ਦੇਖ ਲੈਣਾ ਚਾਹੀਦਾ ਹੈ।

ਫਿਰ, ਚੇਅਰਮੈਨ ਸਾਹਿਬ, ਮੈਂ students ਦੇ loans ਬਾਰੇ ਕੁਝ ਅਰਜ਼ ਕਰਦਾ ਹਾਂ। Students ਨੂੰ loans ਦੇਣ ਦਾ ਬੜਾ fraud ਕੀਤਾ ਜਾ ਰਿਹਾ ਹੈ। ਇਸ ਬਾਰੇ ਇਨ੍ਹਾਂ ਨੇ ਇਕ credit worthiness ਦੀ scheme ਸ਼ੁਰੂ ਕੀਤੀ ਹੋਈ ਹੈ। ਚੇਅਰਮੈਨ ਸਾਹਿਬ, students ਨੂੰ loans ਦੇਣ ਦਾ ਇਹ ਜਿਹੜਾ ਤਰੀਕਾ ਹੈ ਇਹ ਬੜਾ ਗਲਤ ਤਰੀਕਾ ਹੈ। ਮੈਂ ਕਹਿੰਦਾ ਹਾਂ ਕਿ ਅਗਰ loan students ਨੂੰ ਦੇਣੇ ਹਨ ਤਾਂ ਇਹ ਬਗੈਰ ਜ਼ਮਾਨਤ ਦੇ ਦਿਤੇ ਜਾਣ ਔਰ ਜਿਸ ਵਕਤ ਉਹ ਆਪ ਕਮਾਉਣਾ ਸ਼ੁਰੂ ਕਰਨ ਉਸ ਵੇਲੇ ਉਨ੍ਹਾਂ ਦੀਆਂ ਤਨਖਾਹਾਂ ਵਿਚੋਂ ਇਹ ਕਟ ਲਏ ਜਾਣ। ਅਗਰ ਇਹ ਕਹਿਣ ਕਿ ਲੜਕਿਆਂ ਦੇ ਵਾਲਦੈਨ ਉਨ੍ਹਾਂ loans ਦੀ ਵਸੂਲੀ ਲਈ ਜ਼ਮਾਨਤ ਦੇਣ ਤਾਂ ਉਨ੍ਹਾਂ ਲਈ ਇਹ ਬੜੀ ਮੁਸ਼ਕਲ ਗਲ ਹੋਵੇਗੀ। ਇਹ ਤਾਂ ਇਸ ਤਰ੍ਹਾਂ ਦੀ ਗਲ ਹੋਵੇਗੀ ਕਿ ਇਕ ਆਦਮੀ ਦੇ ਢਿਡ ਵਿਚ ਪੀੜ ਹੋਵੇ ਤਾਂ ਉਹ ਡਾਕਟਰ ਕੋਲ ਜਾਂਦਾ ਹੈ ਔਰ ਡਾਕਟਰ ਉਸ ਨੂੰ ਦਵਾਈ ਦੇ ਕੇ ਕਹਿੰਦਾ ਹੈ ਕਿ ਤੂੰ ਅਜ ਦੁਧ ਦਲੀਆ ਖਾਈਂ। ਉਹ ਕਹਿੰਦਾ ਹੈ ਕਿ ਜੇ ਮੇਰੇ ਪਾਸ ਦੁਧ ਪੀਣ ਜੋਗੇ ਪੈਸੇ ਹੋਂਦੇ ਤਾਂ ਮੈਨੂੰ ਢਿਡ ਦੀ ਪੀੜ ਹੀ ਕਿਉਂ ਹੁੰਦੀ। (ਹਾਸਾ) ਚੇਅਰਮੈਨ ਸਾਹਿਬ, ਜੇ ਉਨ੍ਹਾਂ ਦੇ ਵਾਲਦੈਨ ਜ਼ਮਾਨਤ ਦੇਣ ਜੋਗੇ ਹੁੰਦੇ ਤਾਂ ਉਹ ਕਰਜ਼ੇ ਲੈ ਕੇ

[ਚੌਧਰੀ ਬਲਬੀਰ ਸਿੰਘ]

ਆਪਣੇ ਮੁੰਡਿਆਂ ਨੂੰ ਕਿਉਂ ਪੜ੍ਹਾਉਂਦੇ ।

(*At this stage Mr. Deputy Speaker occupied the chair.*)

श्री मती सरला देवी : On a point of order, Sir. हर एक hon. Member को आप ने 5 minutes बोलने के लिये दिये हैं तो इन को ज्यादा वक्त क्यों दिया जा रहा है ?

ਚੌਧਰੀ ਬਲਬੀਰ ਸਿੰਘ : ਇਸ ਲਈ ਮੈਂ ਕਹਿੰਦਾ ਹਾਂ ਕਿ ਲੜਕਿਆਂ ਨੂੰ ਜਿਹੜੇ loans ਦਿਤੇ ਜਾਣ ਉਹ ਉਨ੍ਹਾਂ ਦੀ personal ਜ਼ਮਾਨਤ ਤੇ ਹੀ ਦਿਤੇ ਜਾਣ ਔਰ ਜਦੋਂ ਉਹ ਲੜਕੇ ਕਮਾਉਣ ਦੇ ਕਾਬਲ ਹੋ ਜਾਣ ਤਾਂ ਉਨ੍ਹਾਂ ਕੋਲੋਂ ਉਹ ਉਗਰਾਹ ਲਏ ਜਾਣ । (ਇਕ ਅਵਾਜ਼ : ਪਰ ਉਨ੍ਹਾਂ ਨੂੰ ਨੌਕਰੀ ਕੌਣ ਦੇਵੇਗਾ ?) ਮੇਰੇ ਦੋਸਤ ਨੇ ਕਿਹਾ ਹੈ ਕਿ ਉਨ੍ਹਾਂ ਨੂੰ ਨੌਕਰੀ ਕੌਣ ਦੇਵੇਗਾ । ਮੈਂ ਕਹਿੰਦਾ ਹਾਂ ਕਿ ਅਗਰ ਅਸੀਂ ਆਪਣਿਆਂ ਮੁੰਡਿਆਂ ਨੂੰ ਪੜ੍ਹਾ ਕੇ ਕਮਾਉਣ ਦੇ ਕਾਬਲ ਵੀ ਨਾ ਬਣਾ ਸਕੀਏ ਤਾਂ ਕਿ ਉਹ ਆਪਣੇ ਪੈਰਾਂ ਤੇ ਖੜੇ ਹੋ ਸਕਣ ਤਾਂ ਮੈਂ ਸਮਝਦਾ ਹਾਂ ਕਿ ਐਸੀ ਪੜ੍ਹਾਈ ਦੀ ਵੀ ਕੋਈ ਲੋੜ ਨਹੀਂ ਹੈ ।

ਫਿਰ ਇਹ ਕਿਹਾ ਗਿਆ ਸੀ ਕਿ other backward classes ਨੂੰ ਵੀ ਵਜ਼ੀਫੇ ਦਿਤੇ ਜਾਣਗੇ ਔਰ ਇਨ੍ਹਾਂ ਨੇ ਇਸ ਲਈ ਉਨ੍ਹਾਂ ਕੋਲੋਂ ਅਰਜ਼ੀਆਂ ਵੀ ਮੰਗ ਲਈਆਂ ਸੀ ਔਰ ਮੁੰਡੇ ਵੀ ਇਸੇ ਉਮੀਦ ਤੇ ਦਾਖਲ ਹੋ ਗਏ ਸੀ । ਫਿਰ ਉਨ੍ਹਾਂ ਨੂੰ ਕਿਹਾ ਗਿਆ ਸੀ ਕਿ ਹਾਲੇ Central Government ਵਲੋਂ ਵਜ਼ੀਫੇ ਨਹੀਂ ਆਏ ਇਸ ਲਈ ਫੀਸਾਂ ਦਿਉ । ਫਿਰ ਕਹਿ ਦਿਤਾ ਕਿ ਹਾਲੇ ਫੀਸਾਂ ਨਾ ਦਿਉ ਲੇਕਿਨ ਸਾਲ ਦੇ ਅਖੀਰ ਵਿਚ ਆ ਕੇ ਫਿਰ ਉਨ੍ਹਾਂ ਕੋਲੋਂ ਸਾਰੇ ਸਾਲ ਦੀਆਂ ਫੀਸਾਂ ਮੰਗੀਆਂ ਜਾ ਰਹੀਆਂ ਹਨ । ਜਿਹੜੇ ਲੜਕੇ Medical College ਵਿਚ ਦਾਖਲ ਹਨ ਉਨ੍ਹਾਂ ਨੂੰ ਹੁਣ ਕਿਹਾ ਜਾ ਰਿਹਾ ਹੈ ਕਿ ਇਕ ਇਕ ਹਜ਼ਾਰ ਰੁਪਿਆ ਫੀਸਾਂ ਦਾ ਇਕੱਠਾ ਦਿਉ । ਫਿਰ Central Government ਦੀ ਮਨਜ਼ੂਰੀ ਵੀ ਆ ਚੁਕੀ ਹੈ ਕਿ ਜਿਹੜੀਆਂ backward classes ਹਨ ਜਿਸ ਤਰ੍ਹਾਂ ਛੀਂਬੇ ਵਗੈਰਾ ਹਨ ਉਨ੍ਹਾਂ ਨੂੰ ਵੀ ਰਿਆਇਤ ਦਿਤੀ ਜਾਵੇ ਲੇਕਿਨ ਸਾਲ ਦੇ ਆਖੀਰ ਤੇ ਆ ਕੇ ਇਹ ਕਹਿੰਦੇ ਹਨ ਕਿ ਹਜ਼ਾਰ ਰੁਪਿਆ ਦਿਤਾ ਜਾਏ ਜਿਨ੍ਹਾਂ ਵਾਲਦੈਨ ਦੇ ਬੱਚੇ Medical College ਜਾਂ Engineering College ਵਿਚ ਪੜ੍ਹਦੇ ਹਨ ਉਨ੍ਹਾਂ ਨੂੰ ਕਿਹਾ ਜਾ ਰਿਹਾ ਹੈ ਕਿ ਇਕ ਇਕ ਹਜ਼ਾਰ ਰੁਪਿਆ ਫੀਸਾਂ ਦਾ ਦਿਉ । ਇਹ ਤਾਂ ਸੁਦਾਈਆਂ ਦੀ ਦੁਨੀਆਂ ਵਿਚ ਵਸਣ ਵਾਲੀ ਗਲ ਹੈ । ਮੈਂ ਪੁਛਦਾ ਹਾਂ ਕਿ ਕੀ ਉਨ੍ਹਾਂ ਬਚਿਆਂ ਦੇ ਵਾਲਦੈਨ ਇਕ ਇਕ ਹਜ਼ਾਰ ਰੁਪਿਆ ਜਮ੍ਹਾਂ ਕਰਾ ਸਕਣਗੇ ਜੇ ਉਨ੍ਹਾਂ ਨੂੰ ਵਜ਼ੀਫੇ ਨਹੀਂ ਮਿਲ ਸਕਣਗੇ ? ਇਹ ਸਾਰੀ ਚੀਜ਼ department ਦੀ negligence ਕਰ ਕੇ ਹੋ ਰਹੀ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦੀਆਂ ਫੀਸਾਂ ਰੋਕ ਦਿਤੀਆਂ ਜਾਣ ਔਰ ਉਨ੍ਹਾਂ ਦੇ parents ਨੂੰ ਇਸ stage ਤੇ ਤੰਗ ਨਾ ਕੀਤਾ ਜਾਏ ਔਰ ਉਨ੍ਹਾਂ ਨੂੰ ਕਹਿ ਦਿਤਾ ਜਾਵੇ ਕਿ ਉਹ ਬਚਿਆਂ ਦੀਆਂ ਫੀਸਾਂ ਅਦਾ ਨਾ ਕਰਨ ।

ਸਰਦਾਰ ਕਿਰਪਾਲ ਸਿੰਘ 'ਸ਼ਾਂਤ' (ਮਾਨਸਾ Reserved) : ਜਨਾਬ ਡਿਪਟੀ ਸਪੀਕਰ ਸਾਹਿਬ ਇਸ ਵੇਲੇ ਸਾਡੇ ਸਾਹਮਣੇ ਜਿਹੜੀ demand ਪੇਸ਼ ਹੈ ਮੈਂ ਸਮਝਦਾ ਹਾਂ

ਕਿ ਇਹ ਬੜੀ ਜ਼ਰੂਰੀ Demand ਹੈ ਅਤੇ ਇਸ ਉਪਰ ਜਿੰਨਾ ਵੀ ਖਰਚ ਕੀਤਾ ਜਾਵੇ ਥੋੜਾ ਹੈ। ਪਰ ਮਹਿਕਮਾ ਤਾਲੀਮ ਦਾ ਕੰਮ ਕਰਨ ਦਾ ਜਿਹੜਾ ਢੰਗ ਹੈ ਉਸ ਉਪਰ ਮੈਨੂੰ ਕੁਝ ਇਤਰਾਜ਼ ਹਨ। ਸੁਝਾਉ ਦੀ ਸ਼ਕਲ ਵਿਚ ਮੈਂ ਕੁਝ ਗਲਾਂ ਵਜ਼ੀਰ ਸਾਹਿਬ ਦੀ ਖਿਦਮਤ ਵਿਚ ਅਰਜ ਕਰਾਂਗਾ ਮਹਿਕਮਾ ਤਾਲੀਮ ਦੇ ਜ਼ਰੀਏ ਹੀ ਸਾਡੇ ਸੂਬੇ ਨੇ ਤਰੱਕੀ ਕਰਨੀ ਹੈ। ਇਸ ਨਾਲ ਹੀ ਦੇਸ਼ ਦਾ ਭਵਿਖ ਬਣਨਾ ਹੈ। ਜਿਸ ਤਰ੍ਹਾਂ ਦੀ ਲੋਕਾਂ ਦੀ ਤਾਲੀਮ ਹੋਵੇਗੀ ਉਸੇ ਤਰ੍ਹਾਂ ਨਾਲ ਹੀ ਦੇਸ਼ ਤਰੱਕੀ ਕਰੇਗਾ। ਇਸ ਵਕਤ ਮਹਿਕਮੇ ਵਿਚ ਕਾਫੀ Deputy Directors, Assistant Directors ਅਤੇ ਬਹੁਤ ਸਾਰਾ ਦੂਸਰਾ staff ਵੀ ਹੈ ਪਰ ਐਨਾ staff ਹੁੰਦਿਆਂ ਵੀ ਇਹ ਮਹਿਕਮਾ ਛੋਟੀਆਂ ਛੋਟੀਆਂ problems ਨੂੰ ਹਲ ਨਹੀਂ ਕਰ ਸਕਿਆ। ਰੋਜ਼ ਸ਼ਿਕਾਇਤਾਂ ਆਉਂਦੀਆਂ ਹਨ ਕਿ ਕਿਤਾਬਾਂ ਪੂਰੀਆਂ ਨਹੀਂ ਮਿਲਦੀਆਂ, ਜਾਂ ਕਿਤਾਬਾਂ ਵਿਚ ਗਲਤੀਆਂ ਹਨ ਜਾਂ ਇਹ ਕਿ ਪਰਚੇ out ਹੋ ਗਏ। ਇਹ ਕੋਈ ਚੰਗੀ ਗਲ ਨਹੀਂ ਹੈ ਇਹ ਨਾ ਅਹਿਲੀਅਤ ਦੀ ਨਿਸ਼ਾਨੀ ਹੈ। ਇਸ ਨਾਲ ਦੇਸ਼ ਦਾ ਭਲਾ ਨਹੀਂ ਹੋ ਰਿਹਾ। ਜਿਥੋਂ ਤਕ ਗਿਰੀ ਹੋਈ ਸਮਾਜ ਨੂੰ ਵਜ਼ੀਫੇ ਦੇਣ ਦਾ ਤਾਲੁਕ ਹੈ, ਐਨਾ staff ਹੁੰਦਿਆਂ ਵੀ ਉਨ੍ਹਾਂ ਉਨ੍ਹਾਂ ਦੇ ਬਚਿਆਂ ਨੂੰ ਵਜੀਫੇ ਨਹੀਂ ਦਿਤੇ ਜਾਂਦੇ। ਮੁੰਡੇ ਸਾਲ ਭਰ ਦਰਖਾਸਤਾਂ ਦੇ ਕੇ Headmasters ਦੀਆਂ ਮਿੰਨਤਾਂ ਕਰਦੇ ਰਹਿੰਦੇ ਹਨ। ਮਾਪੇ ਦੁਖ ਸੁਖ ਨਾਲ ਸਾਲ ਭਰ ਗੁਜ਼ਾਰਾ ਕਰਦੇ ਹਨ। ਸਾਡੀ ਸਮਾਜ ਦੀ ਹਾਲਤ ਕੌਣ ਨਹੀਂ ਜਾਣਦਾ। ਜੇ ਕਰ staff ਨੂੰ ਤਨਖਾਹ ਦੋ ਦਿਨ late ਮਿਲੇ ਤਾਂ ਉਨ੍ਹਾਂ ਨੂੰ ਬੜੀ ਮੁਸ਼ਕਲ ਮਲੂਮ ਹੁੰਦੀ ਹੈ। ਲੇਕਿਨ Headmasters ਹਰੀਜਨਾਂ ਦਿਆਂ ਬਚਿਆਂ ਨੂੰ ਵਜੀਫ਼ੇ ਦਿਵਾਉਣ ਲਈ ਲਿਖਦੇ ਨਹੀਂ ਹਨ। ਇਹ ਬੜੀ ਕਾਬਲੇ ਇਤਰਾਜ਼ ਗਲ ਹੈ। ਬਚੇ ਦਰ ਬਦਰ ਧਕੇ ਖਾਂਦੇ ਰਹਿੰਦੇ ਹਨ। ਇਹ ਨਾਲਾਇਕੀ ਦਾ ਸਬੂਤ ਹੈ ਕੋਈ ਯੋਗ ਗਲ ਨਹੀਂ ਹੈ। ਜੇ ਕਰ ਵਜ਼ੀਰ ਸਾਹਿਬ ਕਹਿਣ ਤਾਂ ਮੈਂ ਸੈਂਕੜੇ ਮਿਸਾਲਾਂ ਪੇਸ਼ ਕਰ ਸਕਦਾ ਹਾਂ। ਵਜ਼ੀਫੇ ਮਿਲਦੇ ਨਹੀਂ ਹਨ ਅਤੇ ਬਚਿਆਂ ਨੂੰ ਆਪਣੀ ਪੜ੍ਹਾਈ ਬੰਦ ਕਰਨੀ ਪੈਂਦੀ ਹੈ। ਇਸ ਵਕਤ ਹਕੀਕਤ ਵਿਚ ਜਿਹੜੇ ਜ਼ਰੂਰਤ ਮੰਦ ਲੋਕ ਹਨ ਜਿਨ੍ਹਾਂ ਵਿਚ ਤਾਲੀਮ ਦੀ ਕਮੀ ਹੈ ਉਨ੍ਹਾਂ ਨੂੰ ਤਾਲੀਮ ਤੋਂ ਵਾਂਝਿਆ ਰਖਿਆ ਜਾ ਰਿਹਾ ਹੈ। ਉਥੇ ਜ਼ਿਆਦਾ ਤੋਂ ਜ਼ਿਆਦਾ Primary School, Lower Middle School ਜਾਂ Middle School ਹਨ ਲੇਕਿਨ ਉਨ੍ਹਾਂ ਨੂੰ ਜ਼ਰੂਰਤ ਹੈ High Schools ਦੀ ਅਤੇ Colleges ਦੀ। ਉਨ੍ਹਾਂ ਨੂੰ ਕਹਿ ਕੇ ਟਾਲ ਦਿਤਾ ਜਾਂਦਾ ਹੈ। ਕਿ ਐਨੇ ਹਜ਼ਾਰ ਰੁਪਿਆ ਲਿਆਉ ਤਾਂ ਸਕੂਲ ਬਣ ਸਕਦਾ ਹੈ। Government ਨੇ ਜਿਹੜੀ backward areas ਨੂੰ ਮਦਦ ਦੇਣ ਦੀ ਪਾਲਿਸੀ ਬਣਾਈ ਹੈ ਜਾਂ ਤਾਂ ਉਹ ਪਾਲਿਸੀ ਗਲਤ ਹੈ ਅਤੇ ਜਾਂ ਮਹਿਕਮੇ ਵਾਲੇ ਗਲਤ ਸੋਚ ਦੇ ਹਨ ਜਾਂ ਉਨ੍ਹਾਂ ਨੂੰ ਠੀਕ ਤਰ੍ਹਾਂ ਨਾਲ ਹਿਦਾਇਤ ਦਿਤੀ ਨਹੀਂ ਗਈ। ਜਿਥੇ ਉਹ ਮਦਦ ਕਰਨੀ ਚਹੁੰਦੇ ਹਨ ਉਥੇ ਹਾਈ ਸਕੂਲ ਵੀ ਬਣ ਜਾਂਦੇ ਹਨ ਅਤੇ college ਵੀ ਬਣ ਜਾਂਦੇ ਹਨ ਪਰ ਜਿਥੇ ਉਹ ਮਦਦ ਨਹੀਂ ਕਰਨੀ ਚਾਹੁੰਦੇ ਉਨ੍ਹਾਂ ਨੂੰ ਕਿਸੇ ਨਾ ਕਿਸੇ ਬਹਾਨੇ ਟਾਲ ਦਿਤਾ ਜਾਂਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਕੁਝ ਕੇਸ Special ਤੌਰ ਤੇ ਸਰਕਾਰ ਨੂੰ take up ਕਰਨੇ ਚਾਹੀਦੇ ਹਨ। ਜਿਹੜੇ backward areas ਹਨ ਉਨ੍ਹਾਂ ਨੂੰ ਤਰਜੀਹ ਦਿਤੀ ਜਾਣੀ ਚਾਹੀਦੀ ਹੈ। ਜਿਥੇ floods ਨਾਲ ਜ਼ਿਆਦਾ ਨੁਕਸਾਨ ਹੋਏ ਹਨ, ਲੋਕ ਜ਼ਿਆਦਾ ਅਨਪੜ੍ਹ ਹਨ ਪਟਿਆਲੇ ਦਾ ਇਲਾਕਾ ਬੜਾ backward ਹੈ—ਉਥੇ ਸਭ ਤੋਂ ਜ਼ਿਆਦਾ ਤਾਲੀਮ ਦਾ ਪਰਚਾਰ ਕੀਤਾ ਜਾਣਾ ਚਾਹੀਦਾ ਹੈ। ਜਿਹੜੇ ਇਲਾਕੇ ਮੁਢੋਂ ਲੈ ਕੇ ਅਨਪੜ੍ਹ ਚਲੇ ਆ ਰਹੇ ਹਨ ਉਨ੍ਹਾਂ ਨੂੰ ਤਰਜੀਹ

[ਸਰਦਾਰ ਕਿਰਪਾਲ ਸਿੰਘ]

ਦਿਤੀ ਜਾਣੀ ਚਾਹੀਦੀ ਹੈ । ਬਹੁਤ ਸਾਰੀਆਂ ਗਲਾਂ ਅਜਿਹੀਆਂ ਕੀਤੀਆਂ ਜਾਂਦੀਆਂ ਹਨ ਜਿਹੜੀਆਂ ਕਿ ਚੰਗੀਆਂ ਹੁੰਦੀਆਂ ਹਨ ਲੇਕਿਨ ਬਹੁਤ ਸਾਰੀਆਂ ਅਜਿਹੀਆਂ ਕੀਤੀਆਂ ਜਾਂਦੀਆਂ ਹਨ ਜਿਹੜੀਆਂ ਕਿ ਚੰਗੀਆਂ ਨਹੀਂ ਹੁੰਦੀਆਂ । ਮੈਂ ਆਸ ਕਰਦਾ ਹਾਂ ਕਿ ਵਜ਼ੀਰ ਸਾਹਿਬ ਮੇਰੀ ਗਲ ਮਨ ਕੇ Backward Areas, Backward Classes, ਅਤੇ Scheduled Castes ਵਿਚ ਤਾਲੀਮ ਦਾ ਪ੍ਰਚਾਰ ਜ਼ਿਆਦਾ ਕਰਨਗੇ । ਉਨ੍ਹਾਂ ਨੂੰ ਇਹ ਗਲ ਮਹਿਕਮੇ ਤੇ ਨਹੀਂ ਛਡਣੀ ਚਾਹੀਦੀ । ਉਹ ਤਾਂ ਸਰਕਾਰ ਦੀ policy ਨਾਲ ਸਹਿਮਤ ਨਹੀਂ, ਬਗਾਵਤ ਕਰਦਾ ਹੈ । ਇਸ ਕੰਮ ਲਈ ਕੋਈ ਕਮੇਟੀ ਬਣਾਈ ਜਾਣੀ ਚਾਹੀਦੀ ਹੈ । ਮਹਿਕਮੇ ਦੇ ਪਿਛਲੇ ਕੰਮ ਦੀ ਨਿਗਰਾਨੀ ਹੋਣੀ ਚਾਹੀਦੀ ਹੈ । ਅਤੇ ਜਿਨ੍ਹਾਂ ਦਾ ਕਸੂਰ ਸਾਬਤ ਹੋਵੇ ਉਨ੍ਹਾਂ ਦੇ ਖਿਲਾਫ action ਲਿਆ ਜਾਣਾ ਚਾਹੀਦਾ ਹੈ । ਮੈਂ ਆਸ ਕਰਦਾ ਹਾਂ ਕਿ ਵਜ਼ੀਰ ਸਾਹਿਬ ਇਸ ਵਲ ਧਿਆਨ ਦੇਣਗੇ ।

**चौधरी रण सिंह** (थानेसर-रिज़र्वड) : डिप्टी स्पीकर साहब, सरकार ने free और compulsory education का जो रास्ता अपनाया है यह एक काबले तारीफ कदम है । मैं समझता हूँ कि यह जो कदम उठाया गया है इसके साथ पंजाब में समाजवाद कामयाब होगा । Free and compulsory education का एक ऐसा पहलू भी है जो, मैं समझता हूँ कि सिर्फ गरीब लोगों से, हरीजनों से और पिछड़े हुए लोगों से ताल्लुक रखता है । यह ठीक बात है कि यह फैसला करके सरकार ने एक ऐसा काम किया है जिसकी वजह से सरकार पर जो एक बहुत पुराना धब्बा लगा हुआ था उसको धो दिया गया है ।

जिस प्रांत में तालीम ज़रूरी और मुफ्त नहीं होती वह प्रांत तरक्की नहीं कर सकता । पंजाब सरकार ने यह दोनों बातें कर के बड़ा अच्छा काम किया है । मगर इस का एक पहलू और भी है और वह हरिजनों से ताल्लुक रखता है, गरीबों से ताल्लुक रखता है । इन गरीबों को अपनी गुरबत की वजह से अपने बच्चों को छोटी सी उम्र में ही पेशों में डालना पड़ता है ताकि वह भी कुछ न कुछ कमा कर लाएं और खानदान को रोटी नसीब हो सके । यह बच्चे कहीं किसी के बरतन साफ करते हैं और कहीं पशु चराते हैं । इन के मां बाप को अपने इतने छोटे छोटे बच्चों को काम में डालने का शौक नहीं होता मगर उन का ऐसे किये बगैर गुज़र नहीं होता ।

**श्री उपाध्यक्ष** : वक्त थोड़ा है, आप points ही रखते जाएं । (The time at the disposal of the hon. Member is limited. He may, therefore, make only the points that he wants to put forth.)

**चौधरी रण सिंह** : बहुत अच्छा जी । मेरा मतलब यह है कि वह गरीबी की वजह से अपने बच्चों को पढ़ा नहीं सकते और वह तबाह हो जाते हैं । अब जब कि सरकार ज़रूरी तालीम रायज कर रही है तो यह भी देखना चाहिए कि इस का गरीबों को फायदा भी हो, नुक्सान न हो, सरकार वज़ीफे तो देती है मगर ज्यादातर लोगों को यह नहीं मिल पाते और जो मिलते हैं वह भी ९वीं जमात से मिलते हैं । यह ठीक नहीं । अगर सही मानों में आप गरीबों और हरिजनों को फायदा पहुँचाना चाहते हैं तो यह

वज़ीफे पहली जमात से दिये जाने चाहिए । (घंटी) फिर आज कल जो वज़ीफा दिया जाता है वह छे रूपए माहवार है । यह बहुत थोड़ा है और कम से कम 15 रुपये होना चाहिए ।

डिप्टी स्पीकर साहिब, मुफ्त और लाज़मी तालीम का फायदा तभी हो सकेगा जब हर जगह पर स्कूल होंगे और काफी तादाद में होंगे । करनाल ज़िला ऐसा है जहां बहुत कम सरकारी स्कूल हैं । वहां पर देहाती इलाके में अगर कोई हाई स्कूल है भी तो वह प्राइवेट है सरकारी स्कूल तो बहुत ही कम हैं । फिर जनाब हमारी सरकार हर साल काफी स्कूलों को upgrade करती है और यह ऐसा काम है कि जिस से तालीम को तरक्की मिलती है । पिछले साल सरकार ने उन स्कूलों को इस मामले में तरजीह दी जो ऐसे इलाकों में हैं जहां स्कूल कम हैं, मसलन कांगड़ा वगैरह । (घंटी) करनाल में भी काफी स्कूल upgrade किये गए मगर मैं यह कहना चाहता हूँ कि सरकार इस बात में यह ख्याल नहीं रखती कि कौन से स्कूल ऐसे हैं जिन्हें पहले upgrade करना चाहिए । जनाब, मैं अर्ज़ करना चाहता हूँ कि करनाल ज़िले में एक गांव जुंडला है । वहां पर एक बहुत पुराना मिडल स्कूल है । यह इलाका भी बड़ा पिछड़ा हुआ है । इस लिए इस स्कूल को सब से पहले upgrade करना चाहिए था ।

फिर जनाब, थानेसर का जो इलाका खादर का है उस में सिर्फ दो सरकारी स्कूल हैं यह बहुत बड़ा इलाका है और इस में करीब 500 गांव हैं । इस पिछड़े हुए इलाके ने कई सालों से यह मांग की है, पंचायतों ने भी representation दिये हैं कि वहां पर हाई स्कूल होना चाहिए । रादौर, जथलाना, बातन वगैरह, ऐसे गांव हैं जहां पर मिडल और प्राइमरी स्कूल हैं मगर हाई स्कूल नहीं है । यह ऐसा इलाका है कि यहां के बच्चे बाहर कहीं पढ़ने नहीं जा सकते क्योंकि इलाके में पानी बहुत खड़ा रहता है । यह निहायत ही पिछड़ा हुआ इलाका तभी खड़ा हो सकता है अगर वहां पर काफी तादाद में मिडल और हाई स्कूल हों । (घंटी) । इस दफा भी इस इलाके ने पुरज़ोर मांग की है और वज़ीर साहिब के पास पंचायतों से रैज़ोल्यूशन भी आए हैं । मैं वज़ीर साहिब से प्रार्थना करूँगा कि इस इलाके की तरफ ज़रूर ध्यान दें और उन के स्कूल upgrade किए जाएं । (घंटी) । बस जी मैं एक ही और बात कहूँगा ।

जनाब, आज हमारी सरकार यह बड़ा नेक काम कर रही है कि हरिजनों को वज़ीफे दे रही है । अगर यह न होते तो आज जो हरिजन पढ़े लिखे नज़र आते हैं और जो कि कई महकमों में अफसर लगे हुए हैं यह नजर न आते । यह बड़ा ही नेक काम है । मगर इस प्रोग्राम को अच्छी तरह पूरा किया जाना चाहिए । आज कल इस में कुछ ढील होती है । आम तौर पर देखा जाता है कि बच्चों के वज़ीफे तब मन्ज़ूर होते हैं जबकि इम्तिहान शुरू हो जाते हैं । अब मार्च का महीना है, financial year खत्म हो रहा है और अब उन को वज़ीफे भेजे जा रहे हैं । इस ताखीर का

[चौधरी रण सिंह]

नतीजा यह हुआ है कि अगस्त और अक्तूबर के बाद लड़के वज़ीफे न मिलने के कारण पैसे की तंगी की वजह से पढ़ाई छोड़ गए हैं । और इस की सारी ज़िम्मेदारी सरकार पर है । (घंटी) कल की ही बात है कि यहां पर मुख्तलिफ कालिजों के लड़के आए हुए थे कि उन को वक्त पर वज़ीफे नहीं मिले हैं । यह एक बुराई है जिस को जल्द से जल्द दूर किया जाना चाहिए । आप का धन्यवाद ।

ਡਾਕਟਰ ਭਾਗ ਸਿੰਘ (ਗੜ੍ਹ ਸ਼ੰਕਰ) : ਵਜ਼ੀਰ ਸਾਹਿਬ ਨੇ ਇਸ ਮਹਿਕਮੇ ਦੀ ਤਾਰੀਫ ਕਰਦੇ ਹੋਏ ਕਿਹਾ ਹੈ ਕਿ ਬਹੁਤ ਸਾਰੀ ਇਸ ਮਹਿਕਮੇ ਵਿਚ planning ਹੋਈ ਹੈ । ਮੈਂ ਸਮਝਦਾ ਹਾਂ ਇਸ ਦੇ ਵਾਸਤੇ 12 ਕਰੋੜ ਰੁਪਿਆ ਮਨਜ਼ੂਰ ਕਰਨ ਵਿਚ ਵੀ ਕੋਈ ਹਿਚਕਚਾਹਟ ਨਹੀਂ ਹੋਣੀ ਚਾਹੀਦੀ । ਲੇਕਿਨ ਮੈਨੂੰ ਸ਼ਿਕਾਇਤ ਹੈ । ਜਿਥੋਂ ਤਕ ਇਸ ਦੀ working ਦਾ ਤਅਲੁਕ ਹੈ ਮੇਰੀ ਸ਼ਿਕਾਇਤ ਇਹ ਹੈ ਕਿ ਕਈ ਵਾਰ ਇਤਨਾ ਰੁਪਿਆ ਇਸ ਮਹਿਕਮੇ ਦੇ ਸਪੁਰਦ ਕਰ ਦਿਤਾ ਜਾਂਦਾ ਹੈ ਕਿ ਇਹ ਉਸ ਨੂੰ ਖਰਚ ਵੀ ਨਹੀਂ ਕਰ ਸਕਦਾ । ਬੜੀਆਂ ਬੜੀਆਂ short-fall ਹੋਈਆਂ ਹਨ ਅਤੇ ਕਈ ਵਾਰੀ ਤਾਂ ਇਹ Schemes ਧਰੀਆਂ ਦੀਆਂ ਧਰੀਆਂ ਹੀ ਰਹਿ ਜਾਂਦੀਆਂ ਹਨ । ਮੈਂ ਤਾਂ ਇੰਨਾ ਹੀ ਕਹਾਂਗਾ ਕਿ ਇਤਨਾ ਰੁਪਿਆ ਦੇਣ ਦਾ ਆਖਿਰ ਫਾਇਦਾ ਕੀ ਹੈ । ਇਹ ਤਾਂ ਮੈਂ ਹੋਰ ਤਸ਼ਰੀਹ ਕਰਦਿਆਂ ਕਿ ਸੋਨੇ ਵਰਗੇ ਮਹਿਕਮੇ ਵਿਚ ਸਗੋਂ ਹੋਰ ਖੋਟ ਮਿਲਾਈ ਜਾ ਰਹੀ ਹੈ । ਇਸ ਤਰ੍ਹਾਂ ਦੀਆਂ ਗੱਲਾਂ ਅਮੀਰ ਮੁਲਕਾਂ ਵਿਚ ਹੁੰਦੀਆਂ ਹਨ । ਜਿਹੜਾ ਮੁਲਕ ਗਰੀਬ ਹੈ, ਜਿਹੜਾ ਤਾਲੀਮ ਵਿਚ ਪਛੜਿਆ ਹੋਇਆ ਹੈ । ਉਥੇ ਇਹ ਮਹਿਜ਼ ਭਰੋਸੇ ਹੀ ਦਿਵਾਏ ਜਾਂਦੇ ਹਨ ਕਿ ਅਸੀਂ ਇਹ ਕੀਤਾ ਹੈ ਉਹ ਕੀਤਾ ਹੈ । ਪਰ ਇਹ ਖ਼ਰਚ ਕਿਸੇ ਮੁਲਕ ਦੇ ਹਾਲਾਤ ਨੂੰ ਮਦੇ ਨਜ਼ਰ ਰਖ ਕੇ ਕੀਤੇ ਜਾਂਦੇ ਹਨ । ਅਜ ਜ਼ਰੂਰਤ ਇਸ ਚੀਜ਼ ਦੀ ਹੈ ਕਿ ਵਧ ਤੋਂ ਵਧ ਖਰਚ ਤਾਲੀਮ ਤੇ ਕੀਤਾ ਜਾਵੇ ਔਰ ਏਸੇ ਤਰ੍ਹਾਂ ਕਿਸੇ ਚੀਜ਼ ਦੀ ਲੋੜ ਜਲਦੀ ਹੈ ਜਾਂ ਅਜੇ ਨਹੀਂ ਹੈ ਇਹ ਵੇਖਕੇ ਸਾਰਾ ਕੰਮ ਕਰਨਾ ਚਾਹੀਦਾ ਹੈ । primary ਲੋੜਾਂ ਇਸ ਮੁਲਕ ਦੀਆਂ ਕਿਹੜੀਆਂ ਹਨ ਉਹ ਪੂਰੀਆਂ ਹੋਣੀਆਂ ਚਾਹੀਦੀਆਂ ਹਨ । ਇਹ ਕਹਿਕੇ ਕਿ ਜਨਤਾ ਨੂੰ ਉਚਾ ਉਠਾਇਆ ਜਾ ਰਿਹਾ ਹੈ, ਤਾਲੀਮ ਦਾ standard raise ਕੀਤਾ ਜਾ ਰਿਹਾ ਹੈ ਪਰ Private Schools ਨੂੰ ਮਾਰਿਆ ਜਾ ਰਿਹਾ ਹੈ, ਬਣਦਾ ਬਣਾਉਂਦਾ ਕੁਝ ਨਹੀਂ, ਮਾਸਿਵਾਏ ਇਸ ਦੇ ਕਿ ਦੋਨੋਂ ਹੀ ਨਾਲਾਂ ਹੋਣ-ਪੜ੍ਹਨ ਵਾਲੇ ਅਤੇ ਪੜ੍ਹਾਉਣ ਵਾਲੇ ਵੀ । ਇਸ ਮਹਿਕਮੇ ਬਾਰੇ ਮੈਨੂੰ ਬਹੁਤ ਕੁਝ ਕਹਿਣ ਦੀ ਲੋੜ ਨਹੀਂ ਸੀ ਜੇ ਇਸ ਵਿਚ ਇਸ ਤਰ੍ਹਾਂ ਦੀਆਂ ਖਾਮੀਆਂ ਨਾ ਹੁੰਦੀਆਂ । ਇਸ ਲਈ ਮੈਂ ਇਨ੍ਹਾਂ ਖਾਮੀਆਂ ਦਾ ਏਥੇ ਜ਼ਿਕਰ ਜ਼ਰੂਰ ਕਰਾਂਗਾ ।

ਇਹ ਜਿਹੜੀ ਇਨ੍ਹਾਂ ਨੇ ਪ੍ਰਇਮਰੀ ਤਕ ਮੁਫਤ ਔਰ compulsory ਤਾਲੀਮ ਕੀਤੀ ਹੈ ਉਹ ਚੰਗੀ ਗਲ ਹੈ । ਮਗਰ ਦੂਸਰੇ ਪਾਸੇ ਇਨ੍ਹਾਂ ਨੇ ਨਾਲ ਦੀ ਨਾਲ ਕਾਲਜ ਦੀਆਂ ਫੀਸਾਂ ਵਧਾ ਦਿਤੀਆਂ ਹਨ । ਇਸ ਚੀਜ਼ ਦਾ ਇਨ੍ਹਾਂ ਨੂੰ ਨਿਰਣਾ ਕਰਨਾ ਚਾਹੀਦਾ ਹੈ ਕਿ ਆਇਆ ਇਹ ਮੁਨਾਸਬ ਹੈ ਜਾਂ ਨਹੀਂ । First year ਦੇ ਇਨ੍ਹਾਂ ਨੇ 10 ਰੁਪਿਆਂ ਤੋਂ ਬਾਰਾਂ ਰੁਪਏ ਕਰ ਦਿਤੇ ਹਨ । Funds ਦੇ ਪਹਿਲੇ ਜਿਥੇ 3 ਰੁਪਏ ਹੁੰਦੇ ਸੀ ਉਹ ਵਧਾ ਕੇ ਛੇ ਰੁਪਏ ਕਰ ਦਿਤੇ ਹਨ । ਏਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, former Pepsu ਦੇ

ਵਿਚ ਪਹਿਲੇ ਪੰਜ ਰੁਪਏ ਫੀਸ ਹੁੰਦੀ ਸੀ ਮਗਰ ਹੁਣ ਇਨ੍ਹਾਂ ਨੇ 12 ਰੁਪਏ ਕਰ ਦਿਤੇ ਹਨ । ਲੜਕੀਆਂ ਦੀ ਫੀਸ 2.50 ਰੁਪਏ ਹੁੰਦੀ ਸੀ ਮਗਰ ਇਨ੍ਹਾਂ ਨੇ ਉਹ ਵੀ 12 ਰੁਪਏ ਕਰ ਦਿਤੀ ਹੈ । ਏਸੇ ਤਰ੍ਹਾਂ second year ਦੀ ਪਹਿਲੇ 10 ਰੁਪਏ ਦੀ ਫੀਸ ਹੁੰਦੀ ਸੀ ਮਗਰ ਹੁਣ 15 ਰੁਪਏ ਕਰ ਦਿਤੀ ਹੈ । ਡਿਪਟੀ ਸਪੀਕਰ ਸਾਹਿਬ ਮੈਂ ਜ਼ਿਆਦਾ ਤਫਸੀਲ ਵਿਚ ਨਹੀਂ ਜਾਣਾ ਚਾਹੁੰਦਾ ਕਿਉਂਕਿ time ਥੋੜਾ ਹੈ । ਮੈਂ ਸਿਰਫ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਪਿੱਛੇ ਪਾਲਿਸੀ ਕੀ ਹੈ । ਮੈਨੂੰ ਆਪਣੇ ਤੌਰ ਤੇ ਇਸ ਚੀਜ਼ ਦੀ ਨਹੀਂ ਸੀ ਸਮਝ ਆਈ ਲੇਕਿਨ ਇਕ ਪਬਲਿਕ ਦੇ ਆਦਮੀ ਨੇ ਮੈਨੂੰ ਸਮਝਾਇਆ ਤਾਂ ਮੇਰੀਆਂ ਅੱਖਾਂ ਖੁਲ੍ਹ ਗਈਆਂ ਕਿ ਸਾਡੀ ਗੌਰਮੈਂਟ ਕਰ ਕੀ ਰਹੀ ਹੈ । ਪਾਰਲੀਮੈਂਟਰੀ ਸੈਕਟਰੀ ਸਾਹਿਬ ਗੱਲਾਂ ਕਰ ਰਹੇ ਹਨ ਮੈਂ ਉਨ੍ਹਾਂ ਨੂੰ ਅਰਜ਼ ਕਰਾਂਗਾ ਕਿ ਮੇਰੀਆਂ ਗਲਾਂ ਜ਼ਰਾ ਧਿਆਨ ਨਾਲ ਸੁਣਨ ਦੀ ਖੇਚਲ ਕਰਨ । ਮੈਂ ਇਹ ਦਸ ਰਿਹਾ ਸੀ ਕਿ ਸਾਡੀ ਗੌਰਮੈਂਟ ਨੇ ਪੰਜਾਬ ਦੇ ਅੰਦਰ ਤਾਲੀਮ ਬਹੁਤ ਮਹਿੰਗੀ ਕਰ ਦਿੱਤੀ ਹੈ । ਇਸ ਦੇ ਮੁਕਾਬਲੇ ਵਿਚ ਰਾਜਸਥਾਨ, ਬੰਗਾਲ ਔਰ ਉੜੀਸਾ ਵਿਚ ਤਾਲੀਮ ਸਸਤੀ ਹੈ । ਇਹ figures ਜਿਹੜੇ ਮੈਂ ਦਸ ਰਿਹਾ ਹਾਂ ਮੈਨੂੰ teachers ਨੇ ਇਕੱਠੇ ਕਰ ਕੇ ਦਿਤੇ ਹਨ । ਸਾਡੀ ਗੌਰਮੈਂਟ ਨੇ ਹੇਠਲੇ ਪਾਸੇ ਤਾਂ free education ਕਰ ਦਿਤੀ ਹੈ ਤਾਕਿ ਹੇਠਲਿਆਂ ਨੂੰ ਤਾਲੀਮ ਮਿਲ ਜਾਵੇ ਮਗਰ ਕਾਲਜਾਂ ਦੀਆਂ ਫੀਸਾਂ ਵਧਾ ਕੇ ਲੋਕਾਂ ਨੂੰ discourage ਕੀਤਾ ਹੈ ਕਿ ਉਹ higher education ਨਾ ਹਾਸਲ ਕਰ ਸਕਣ । ਕਾਲਜਾਂ ਵਿਚ ਤਾਲੀਮ ਹਾਸਲ ਕਰਨ ਦੇ ਇਨ੍ਹਾਂ ਨੇ ਮੌਕੇ ਘਟਾ ਦਿਤੇ ਹਨ । ਮੈਨੂੰ ਪਤਾ ਨਹੀਂ ਇਹ ਚੀਜ਼ ਇਨ੍ਹਾਂ ਕੋਲੋਂ ਅਨਜਾਣ ਪੁਣੇ ਵਿਚ ਹੋਈ ਹੈ ਜਾਂ ਕਿਸ ਤਰ੍ਹਾਂ ਹੋਈ ਹੈ । ਮਗਰ ਇਨ੍ਹਾਂ ਦੀ ਪਾਲਿਸੀ ਤੋਂ ਸਾਫ ਜ਼ਾਹਰ ਹੈ ਕਿ ਪਰਾਇਮਰੀ ਤਾਲੀਮ ਇਨ੍ਹਾਂ ਨੇ encourage ਕੀਤੀ ਹੈ ਔਰ ਕਾਲਜ ਦੀ ਤਾਲੀਮ discourage ਕੀਤੀ ਹੈ । ਮੈਂ ਵਜ਼ੀਰ ਸਾਹਿਬ ਦੇ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਦਸਵੀਂ ਪਾਸ ਕਰਨ ਤੋਂ ਬਾਅਦ ਬੱਚਿਆਂ ਨੂੰ ਕਾਲਜ ਦੇ ਵਿਚ ਤਾਲੀਮ ਹਾਸਲ ਨਹੀਂ ਕਰਨੀ ਚਾਹੀਦੀ, ਕਿ ਤੁਸੀਂ ਗ਼ਰੀਬਾਂ ਦੇ ਬਚਿਆਂ ਨੂੰ ਉਚੀ ਤਾਲੀਮ ਹਾਸਲ ਕਰਨ ਦਾ ਮੌਕਾ ਨਹੀਂ ਦੇਣਾ ਚਾਹੁੰਦੇ । ਇਸ ਦਾ ਅਸਰ ਗ਼ਰੀਬਾਂ ਤੇ ਪਏਗਾ । ਅਮੀਰਾਂ ਦੇ ਮੁੰਡੇ ਤਾਂ ਉੱਚੀ ਤਾਲੀਮ ਹਾਸਲ ਕਰ ਲਿਆ ਕਰਨਗੇ ਔਰ ਗ਼ਰੀਬਾਂ ਦੇ ਮੁੰਡੇ ਵਿਚਾਰੇ ਦਸਵੀਂ ਤੋਂ ਉਪਰ ਨਹੀਂ ਟੱਪ ਸਕਣਗੇ । ਇਸ ਤੋਂ ਇਲਾਵਾ ਜਦੋਂ ਨੌਕਰੀਆਂ ਦਾ ਸਵਾਲ ਆਏਗਾ ਤਾਂ ਉਥੇ ਵੀ ਅਮੀਰਾਂ ਦੇ ਮੁੰਡੇ ਪਹਿਲੇ ਲਗਣਗੇ ਕਿਉਂਕਿ ਉਨ੍ਹਾਂ ਦੀ ਤਾਲੀਮ ਜ਼ਿਆਦਾ ਹੋਵੇਗੀ (ਘੰਟੀ) । ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ students union ਨੂੰ curb ਕਰਕੇ 1960 ਦੇ ਵਿਚ ਇਕ ਆਰਡਰ ਜਾਰੀ ਕੀਤਾ ਗਿਆ ਕਿ ਕਾਲਜਾਂ ਦੇ ਵਿਚ ਤਾਲਬ ਇਲਮਾਂ ਦੀ ਯੂਨੀਅਨ ਨਹੀਂ ਬਣ ਸਕਦੀ । ਅਸੀਂ ਸਮਝਦੇ ਹਾਂ ਕਿ ਇਹ ਚੰਗੀ ਗਲ ਨਹੀਂ ਕੀਤੀ ਗਈ । ਜਮਹੂਰੀ ਮੁਲਕ ਦੇ ਅੰਦਰ ਤਾਲਬ ਇਲਮ ਤੇ ਇਸ ਤਰ੍ਹਾਂ ਦੀ ਪਾਬੰਦੀ ਲਗਾਉਣੀ ਠੀਕ ਨਹੀਂ । ਉਨ੍ਹਾਂ ਨੂੰ ਯੂਨੀਅਨ ਬਣਾ ਕੇ ਆਪਣੇ ਖਿਆਲਾਤ ਦਸਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਉਹ budding citizens ਕਹਿੰਦੇ ਹਨ–

"We cannot breed democracy by killing it in the cradle of learning."

ਇਹ ਜਿਹੜੀ ਗੱਲ ਤਾਲਬ ਇਲਮ ਕਹਿੰਦੇ ਹਨ ਵਜ਼ੀਰ ਸਾਹਿਬ ਇਸ ਨੂੰ ਨੋਟ ਕਰ ਲੈਣ । ਇਸ ਤੋਂ ਬਾਅਦ ਮੈਂ ਵਜ਼ੀਰ ਸਾਹਿਬ ਦਾ ਧਿਆਨ ਇਸ ਗੱਲ ਵਲ ਲਿਆਉਣਾ ਚਾਹੁੰਦਾ

[ਡਾਕਟਰ ਭਾਗ ਸਿੰਘ]

ਹਾਂ ਕਿ ਪਹਿਲੇ ਪਰਾਈਵੇਟ ਕਾਲਜਾਂ ਦੇ ਮੁੰਡੇ affiliated colleges ਰਾਹੀਂ ਇਮਤਿਹਾਨ ਵਿਚ ਬੈਠ ਜਾਂਦੇ ਸਨ । ਮਗਰ ਹੁਣ ਇਸ ਗੱਲ ਦੀ ਪਾਬੰਦੀ ਲਗਾ ਦਿੱਤੀ ਗਈ ਹੈ ਕਿ ਉਹ ਇਮਤਹਾਨ ਵਿਚ ਨਹੀਂ ਬੈਠ ਸਕਦੇ । ਇਹ ਜਿਹੜੀ ਪਾਬੰਦੀ ਹੈ ਇਹ ਨਹੀਂ ਹੋਣੀ ਚਾਹੀਦੀ । ਮੈਂ Education ਸੰਬਧੀ ਬਹੁਤ ਸਾਰੀਆਂ ਗੱਲਾਂ ਕਰਨੀਆਂ ਸਨ ਲੇਕਿਨ ਤੁਸੀਂ ਵਕਤ ਬਹੁਤ ਥੋੜਾ ਦੇ ਰਹੇ ਹੋ ਇਸ ਵਾਸਤੇ ਮੈਂ ਖੁਦ ਵਜ਼ੀਰ ਸਾਹਿਬ ਦੇ ਕੋਲ ਜਾਕੇ American system of Education ਦੇ ਬਾਰੇ explain ਕਰਾਂਗਾ ਕਿਉਂਕਿ ਮੈਂਨੂੰ ਉਸਦਾ ਬਹੁਤ ਸਾਰਾ ਤਜਰਬਾ ਹੈ । ਹੁਣ ਮੈਂ ਟੀਚਰਾਂ ਵਲ ਆਉਂਦਾ ਹੈ । ਸਰਦਾਰ ਰਾਜਿੰਦਰ ਸਿੰਘ ਹੋਰਾਂ ਕਿਹਾ ਸੀ ਕਿ ਟੀਚਰਾਂ ਦੀਆਂ ਤਨਖਾਹਾਂ ਜ਼ਿਆਦਾ ਹੋਣੀਆਂ ਚਾਹੀਦੀਆਂ ਹਨ ਤਾਕਿ ਸਾਨੂੰ ਚੰਗੇ ਟੀਚਰ ਮਿਲ ਸਕਣ ਔਰ ਉਨ੍ਹਾਂ ਦੇ ਵਿਚ contentment ਹੋਵੇ । ਮੈਂ ਉਨ੍ਹਾਂ ਦੇ ਨਾਲ ਇਸ ਗੱਲ ਵਿਚ ਪੂਰੀ ਤਰ੍ਹਾਂ ਸਹਿਮਤ ਹਾਂ । ਜਿਹੜਾ ਉਨ੍ਹਾਂ ਦਾ 60—175 ਦਾ ਗਰੇਡ ਹੈ ਇਹ 80—250 ਹੋਣਾ ਚਾਹੀਦਾ ਹੈ । ਇਹ ਪ੍ਰਾਇਮਰੀ ਟੀਚਰਾਂ ਦੀ demand ਹੈ । ਇਸ ਦੇ ਨਾਲ ਹੀ ਜਿਹੜਾ ਉਨ੍ਹਾਂ ਨੂੰ ਅਲਾਉਂਸ ਦਿਤਾ ਜਾਂਦਾ ਹੈ ਉਸ ਦੇ ਵਿਚ ਵੀ ਅਜ਼ਾਫਾ ਕੀਤਾ ਜਾਵੇ । ਬਾਕੀ ਟੀਚਰ ਇਹ ਗੱਲ ਕਹਿੰਦੇ ਹਨ ਕਿ ਸਾਨੂੰ ਆਪਣੀ ਤਾਲੀਮ ਵਧਾਉਣ ਦਾ ਮੌਕਾ ਦਿਤਾ ਜਾਵੇ ਤਾਕਿ ਅਸੀਂ ਆਪਣੇ ਸ਼ਾਗਿਰਦਾਂ ਨੂੰ ਚੰਗੇ ਤਰੀਕੇ ਨਾਲ ਵਿਦਿਆ ਦੇਣ ਦੇ ਕਾਬਲ ਹੋ ਸਕੀਏ । ਮੈਂ ਸਮਝਦਾ ਹਾਂ ਕਿ ਇਹ ਵੀ ਉਨ੍ਹਾਂ ਦੀ ਬੜੀ ਜਾਇਜ਼ ਮੰਗ ਹੈ । ਅਜ ਕਲ ਅਸੀਂ ਦੇਖ ਰਹੇ ਹਾਂ ਕਿ ਤਾਲੀਮ ਦਾ ਮਿਆਰ ਹੇਠਾਂ ਨੂੰ ਜਾ ਰਿਹਾ ਹੈ । ਬਚਿਆਂ ਨੂੰ ਕਿਤਾਬਾਂ ਖੋਤੇ ਦਾ ਭਾਰ ਚੁਕਾਈਆਂ ਹੋਈਆਂ ਹੁੰਦੀਆਂ ਹਨ ਲੇਕਿਨ ਆਉਂਦਾ ਉਨ੍ਹਾਂ ਨੂੰ ਕੋਈ ਮਜ਼ਮੂਨ ਵੀ ਨਹੀਂ । ਵਜ਼ੀਰ ਸਾਹਿਬ ਨੂੰ ਇਸ ਪਾਸੇ ਵਲ ਵੀ ਧਿਆਨ ਦੇਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਕੁਝ ਦੋ ਚਾਰ ਹੋਰ ਪ੍ਰਾਇਮਰੀ ਟੀਚਰਾਂ ਦੀਆਂ ਮੰਗਾਂ ਹਨ ਉਹ ਮੈਂ ਵਜ਼ੀਰ ਸਾਹਿਬ ਨੂੰ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ । ਦੋ ਮੰਗਾਂ ਜਿਹੜੀਆਂ ਉਨ੍ਹਾਂ ਦੀਆਂ ਸਨ ਉਨ੍ਹਾਂ ਦਾ ਮੈਂ ਪਹਿਲੇ ਹੀ ਜ਼ਿਕਰ ਕਰ ਚੁਕਾ ਹਾਂ ਤੀਸਰੀ ਮੰਗ ਉਨ੍ਹਾਂ ਦੀ ਇਹ ਹੈ ਕਿ A. D. I's. ਦੀਆਂ ਆਸਾਮੀਆਂ ਦੀਆਂ ਤਰੱਕੀਆਂ ਪ੍ਰਾਇਮਰੀ ਟੀਚਰਾਂ ਵਿਚੋਂ ਹੋਣੀਆਂ ਚਾਹੀਦੀਆਂ ਹਨ । ਅਗੇ ਉਹ ਕਹਿੰਦੇ ਹਨ ਕਿ ਸਾਨੂੰ ਪ੍ਰਾਵੀਡੰਟ ਫੰਡ ਵੀ ਦਿਤਾ ਜਾਵੇ । Professional tax ਤੋਂ ਮੁਕੰਮਲ ਬਰੀਅਤ ਹੋਵੇ । ਤਰਕੀਆਂ ਦਿੰਦੇ ਵਕਤ ਫੌਜੀ ਖਿਦਮਾਤ ਨੂੰ ਵੀ ਸਰਵਿਸ ਵਿਚ ਸ਼ੁਮਾਰ ਕੀਤਾ ਜਾਵੇ ਔਰ ਆਖਰੀ ਇਹ ਹੈ ਕਿ primary education ਲਈ ਇਕ ਕਮਿਸ਼ਨ ਮੁਕੱਰਰ ਕੀਤਾ ਜਾਵੇ । ਮੈਂ ਆਸ ਕਰਦਾ ਹਾਂ ਕਿ ਵਜ਼ੀਰ ਸਾਹਿਬ ਇਨ੍ਹਾਂ ਮੰਗਾਂ ਵਲ ਧਿਆਨ ਦੇਣਗੇ । ਜਨਾਬ ਡਿਪਟੀ ਸਪੀਕਰ ਸਾਹਿਬ, ਮੈਂ ਵਕਤ ਦਾ ਪਾਬੰਦ ਰਹਿੰਦਾ ਹੋਇਆ ਕਹਿੰਦਾ ਹਾਂ ਕਿ ਜਿਹੜੀ ਤਾਲੀਮ ਹੇਠਲੀਆਂ ਕਲਾਸਾਂ ਤੋਂ ਉਪਰ ਮੁਫਤ ਕੀਤੀ ਜਾ ਰਹੀ ਹੈ ਉਸ ਦੇ ਨਾਲ ਪ੍ਰਾਈਵੇਟ ਸਕੂਲ ਬਹੁਤ suffer ਕਰ ਰਹੇ ਹਨ । ਇਸ ਲਿਹਾਜ਼ ਨਾਲ ਮਹਿਕਮਾ ਤਾਲੀਮ ਦੀ ਪਾਲਿਸੀ ਬਿਲਕੁਲ ਗਲਤ ਹੈ ਔਰ ਪ੍ਰਾਈਵੇਟ ਸਕੂਲਾਂ ਨੂੰ ਮਾਰਨ ਵਾਲੀ ਹੈ । ਇਸ ਤੋਂ ਇਲਾਵਾ ਆਪਣੇ ਬਣਾਏ ਹੋਏ rules ਦੀ ਉਲੰਘਣਾ ਕਰਦੀ ਹੈ । ਇਹ ਖੁਦ ਕਿਉਂ ਸਕੂਲ upgrade ਕਰਦੇ

ਲਾਵੇ ਦੀ ਤਰ੍ਹਾਂ ਉਬਾਲ ਦਿੰਦਾ ਹੈ। ਅਜ ਪੰਜਾਬ ਦੀ ਹਾਲਤ ਵੀ ਬਿਲਕੁਲ ਇਹ ਹੋ ਗਈ ਕਿ ਲੋਕਾਂ ਵਿਚ ਮਾਮੂਲੀ ਟੈਕਸ ਦੇਣ ਦੀ ਤਾਕਤ ਵੀ ਨਹੀਂ ਹੈ। ਲੋਕਾਂ ਤੇ ਟੈਕਸਾਂ ਦਾ ਭਾਰ ਅੱਗੇ ਨਾਲੋਂ 10 ਗੁਣਾ ਜ਼ਿਆਦਾ ਹੋ ਗਿਆ ਹੈ..

**Mr. Deputy Speaker** : This is a very ordinary and innocent Bill. So please be relevant.

**ਪੰਡਤ ਰਾਮ ਕਿਸ਼ਨ ਭੜੋਲੀਆਂ** : ਡਿਪਟੀ ਸਪੀਕਰ ਸਾਹਿਬ, ਜੇਕਰ ਸਰਕਾਰ ਇਸ ਨੂੰ ਐਨਾ ਹੀ ਮਾਮੂਲੀ ਬਿਲ ਸਮਝਦੀ ਹੈ ਤਾਂ ਫਿਰ ਇਹ ਭਾਰ ਕਿਉਂ ਲੋਕਾਂ ਤੇ ਪਾਇਆ ਜਾ ਰਿਹਾ ਹੈ। ਜੇਕਰ ਇਸਦੀ ਕੋਈ value ਨਹੀਂ ਤਾ ਫਿਰ ਕਿਉਂ ਇਹ ਬਦਨਾਮੀ ਖੱਟੀ ਜਾ ਰਹੀ ਹੈ ਅਤੇ ਇਨ੍ਹਾਂ ਨੂੰ ਇਹ ਬਿਲ ਵਾਪਸ ਲੈ ਲੈਣਾ ਚਾਹੀਦਾ ਹੈ। ਜਦੋਂ ਇਹ ਵੇਖ ਰਹੇ ਹਨ ਕਿ ਅਪੋਜ਼ੀਸ਼ਨ ਇਸ ਦੀ ਐਨੀ ਮੁਖਾਲਫਤ ਕਰ ਰਹੀ ਹੈ ਤਾਂ ਇਨ੍ਹਾਂ ਨੂੰ ਇਸ ਬਿਲ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਜ ਪੰਜਾਬ ਦੇ ਲੋਕ ਟੈਕਸਾਂ ਦੇ ਭਾਰ ਨਾਲ ਇਤਨੇ ਪਰੇਸ਼ਾਨ ਹੋ ਗਏ ਹਨ ਕਿ ਉਹ ਮੁਜ਼ਾਹਰੇ ਕਰਨ ਤ ਮਜ਼ਬੂਰ ਹੋ ਗਏ ਹਨ। ਇਹੋ ਨਹੀਂ ਕਿ 22 ਤਾਰੀਖ ਨੂੰ ਇਥੇ ਹੀ ਮੁਜ਼ਾਹਰਾ ਹੋਇਆ ਹੈ ਬਲਕਿ ਥਾਂ ਥਾਂ ਤੇ ਹੜਤਾਲਾਂ ਤੇ ਮੁਜ਼ਾਹਰੇ ਹੋਏ ਹਨ ਕਿਸੇ ਥਾਂ ਤੇ ਮਰਲਾ ਮਲਬਾ ਟੈਕਸ ਦੇ ਖਿਲਾਫ ਹੋਏ ਹਨ ਕਿਸੇ ਥਾਂ ਤੇ sales tax ਦੇ ਖਿਲਾਫ ਤੇ ਕਿਤੇ ਹੋਰ ਟੈਕਸਾਂ ਦੇ ਖਿਲਾਫ ਮੁਜ਼ਾਰੇ ਤੇ ਹੜਤਾਲਾਂ ਹੋਈਆਂ ਹਨ ਤੇ ਹੋ ਰਹੀਆਂ ਹਨ। ਇਸ ਸਰਕਾਰ ਨੇ ਜੋ ਨੀਤੀ ਅਪਣਾਈ ਨੂੰ ਉਹ ਪਹਿਲਾਂ ਕਿਸੇ ਸਰਕਾਰ ਨੇ ਨਹੀਂ ਅਪਣਾਈ ਸੀ। ਆਮ ਤੌਰ ਤੇ ਬਜਟ ਦੇ ਮੌਕੇ ਤੇ ਟੈਕਸ ਤਜਵੀਜ਼ ਕੀਤੇ ਜਾਂਦੇ ਹਨ ਲੇਕਿਨ ਇਨ੍ਹਾਂ ਨੇ ਹੁਣ ਇਕ ਹੋਰ ਨਵੀਂ ਹੇਰਾ ਫੇਰੀ ਸ਼ੁਰੂ ਕਰ ਦਿਤੀ ਹੈ। ਉਹ ਇਹ ਕਿ ਇਹ ਕਿਸ਼ਤਾਂ ਦੀ ਸ਼ਕਲ ਵਿਚ ਟੈਕਸ ਲਗਾ ਰਹੇ ਹਨ। ਇਸ ਤਰ੍ਹਾਂ ਇਹ ਪੰਜਾਬ ਦੇ ਲੋਕਾਂ ਨੂੰ ਲੁਟਣਾ ਚਾਹੁੰਦੇ ਹਨ। ਇਹ ਨਾ ਸਿਰਫ ਟੈਕਸ ਹੀ ਲਾ ਰਹੇ ਹਨ ਬਲਕਿ ਪੰਜਾਬ ਦੀ ਜਨਤਾ ਨਾਲ ਧੋਖਾ ਵੀ ਕਰ ਰਹੇ ਹਨ ਕਿਉਂਕਿ elections ਜੋ ਨੇੜੇ ਆ ਰਹੇ ਹਨ।

12.00 noon.

ਡਿਪਟੀ ਸਪੀਕਰ ਸਾਹਿਬ, ਇਕ ਤਾਂ ਮੈਂ ਕੀਮਤਾਂ ਤੇ control ਦੀ ਗੱਲ ਕਰਨੀ ਹੈ। ਮੈਂ ਦਸਦਾ ਹਾਂ ਕਿ taxes ਔਰ ਕੀਮਤਾਂ ਇਕ ਦੂਜੇ ਤੋਂ ਜੁਦਾ ਨਹੀ ਕੀਤੀਆਂ ਜਾ ਸਕਦੀਆਂ। ਅਗਰ ਗੌਰਮਿੰਟ ਇਸ principle ਨੂੰ ਮੰਨਦੀ ਹੈ ਕਿ ਆਮ ਵਰਤੋਂ ਦੀਆਂ ਜਿਹੜੀਆਂ ਚੀਜ਼ਾਂ ਹਨ ਇਨ੍ਹਾਂ ਦੀਆਂ ਕੀਮਤਾਂ controlled ਰਹਿਣੀਆਂ ਚਾਹੀਦੀਆਂ ਹਨ ਤਾਂ ਮੈਨੂੰ ਸਮਝ ਨਹੀਂ ਆਉਂਦੀ ਕਿ ਫਿਰ ਇਹ ਸਰਕਾਰ taxes ਕਿਉਂ ਵਧਾਈ ਜਾ ਰਹੀ ਹੈ। ਇਸ ਲਈ ਮੈਂ ਡਿਪਟੀ ਮਿਨਿਸਟਰ ਸਾਹਿਬ ਨੂੰ ਕਹਿੰਦਾ ਹਾਂ ਕਿ ਇਸ ਬਿਲ ਰਾਹੀਂ ਜਿਹੜੀ ਇਹ copying fee ਦੋ ਆਨੇ ਦੀ ਬਜਾਏ 25 ਨਵੇਂ ਪੈਸੇ ਕਰ ਰਹੇ ਹਨ, ਇਸ ਦੀ ਬੜੀ ਮੁਖਾਲਫਤ ਕੀਤੀ ਗਈ ਹੈ. ਇਸ ਲਈ ਇਹ ਇਸ ਨੂੰ ਵਾਪਸ ਲੈ ਲੈਣ। ਇਸ ਨਾਲ ਸਰਕਾਰ ਦੇ ਵਕਾਰ ਵਿਚ ਕੋਈ ਫਰਕ ਨਹੀਂ ਪੈਣ ਲਗਾ। ਇਸ ਚੀਜ਼ ਦੇ ਮੰਨਣ ਨਾਲ ਸਰਕਾਰ ਦੀ prestige ਵਿਚ ਕੋਈ ਫਰਕ ਨਹੀਂ ਆਉਣ ਲਗਾ ਇਹ ਬਿਲ ਇਨ੍ਹਾਂ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ।

**ਸਰਦਾਰ ਰਾਮਦਿਆਲ ਸਿੰਘ (ਲੁਧਿਆਣਾ ਦਖਣ)** : ਡਿਪਟੀ ਸਪੀਕਰ ਸਾਹਿਬ, ਇਸ ਬਿਲ ਦਾ ਟੈਕਸ ਨਾਲ ਕੋਈ ਤਅੱਲੁਕ ਨਹੀਂ ਹੈ ਜਿਸ ਤਰ੍ਹਾਂ ਕਿ ਮੇਰੇ

[ਸਰਦਾਰ ਰਾਮਦਿਆਲ ਸਿੰਘ]
ਕਈ ਸਾਥੀਆਂ ਨੇ ਅਖਿਆ ਹੈ । ਇਸ ਬਿਲ ਨਾਲ ਫੀਸ ਵਧਣੀ ਹੈ ਔਰ ਇਹ ਫੀਸ ਵੀ ਇਸ ਕਿਸਮ ਦੀ ਹੈ ਜੋ societies ਨੂੰ ਦੇਣੀ ਪਏਗੀ ਜਿਹੜੀਆਂ registration ਕਰਾਉਣਗੀਆਂ । ਇਸ ਬਿਲ ਰਾਹੀਂ ਇਹ ਫੀਸ ਦੋ ਆਨਿਆਂ ਤੋਂ ਵਧਾ ਕੇ 25 ਨਵੇਂ ਪੈਸੇ ਕੀਤੀ ਜਾ ਰਹੀ ਹੈ । ਇਸ ਤੇ ਮੈਨੂੰ ਇਤਰਾਜ਼ ਹੈ । ਪਰ ਜਿਸ ਤਰ੍ਹਾਂ ਕਾਮਰੇਡ ਮੁਨੀ ਲਾਲ ਨੇ ਕਿਹਾ ਹੈ ਕਿ ਇਸ ਤਰ੍ਹਾਂ tax ਲਗਾਉਣ ਨਾਲ ਸਰਕਾਰ ਦੀ ਬਦਨਾਮੀ ਹੁੰਦੀ ਹੈ, ਮੈਂ ਉਨ੍ਹਾਂ ਨਾਲ ਮੁਤਫਿਕ ਨਹੀਂ ਹਾਂ । ਕਿਉਂਕਿ ਇਸ ਨਾਲ ਨਾ ਤਾਂ ਬਦਨਾਮੀ ਹੋਣੀ ਹੈ ਔਰ ਨਾ ਹੀ ਇਸ ਦੇ ਖਿਲਾਫ ਲੋਕਾਂ ਦੀ ਆਵਾਜ਼ ਪੈਦਾ ਹੋਣਾ ਦਾ ਸਵਾਲ ਹੈ ਕਿਉਂਕਿ ਆਮ ਲੋਕਾਂ ਦਾ certain ਕਿਸਮ ਦੀਆਂ societies (other than co-operative societes) ਦੀ registration ਨਾਲ ਕੋਈ ਤਅੱਲੁਕ ਨਹੀਂ ਹੁੰਦਾ। ਅਲਬੱਤਾ ਮੈਂ ਇਕ ਗੱਲ ਕਹਿੰਦਾ ਹਾਂ ਕਿ ਸਾਨੂੰ ਇਹ ਦੇਖਣਾ ਚਾਹੀਦਾ ਹੈ ਕਿ ਇਹ ਜੋ ਫੀਸ ਵਧਾਈ ਜਾ ਰਹੀ ਹੈ ਇਸ ਤੋਂ ਕਿਤਨੀ ਆਮਦਨੀ ਵਧਣੀ ਹੈ ਔਰ copying ਦਾ ਖਰਚ ਕਿਤਨਾ ਵਧਿਆ ਹੈ ਜਿਸ ਕਰ ਕੇ ਇਹ ਫੀਸ ਵਧਾਈ ਜਾ ਰਹੀ ਹੈ । ਪਰ ਇਸ ਚੀਜ਼ ਦਾ ਸਰਕਾਰ ਨੂੰ ਵੀ ਪਤਾ ਨਹੀਂ ਕਿ copying ਦਾ ਕਿਤਨਾ ਖਰਚ ਵਧ ਗਿਆ ਹੈ ਔਰ ਇਸ ਫੀਸ ਦੇ ਵਧਾਉਣ ਨਾਲ ਆਮਦਨੀ ਕਿਤਨੀ ਵਧਣੀ ਹੈ । ਸਰਕਾਰ ਇਹ ਵੀ ਨਹੀਂ ਦਸ ਸਕੀ ਕਿ ਇਸ ਬਾਰੇ ਖਰਚ ਵਿਚ ਕਿਤਨਾ ਵਾਧਾ ਹੋਇਆ ਹੈ ਔਰ ਬਗੈਰ ਸੋਚੇ ਸਮਝੇ ਸਰਕਾਰ ਇਹ ਫੀਸ ਵਧਾ ਰਹੀ ਹੈ। ਫਿਰ ਇਹ ਜਿਹੜੀ ਫੀਸ ਵਧਾਈ ਜਾ ਰਹੀ ਹੈ ਇਹ ਉਨ੍ਹਾਂ societies ਨੂੰ ਵੀ ਦੇਣੀ ਪੈਣੀ ਹੈ ਜਿਹੜੀਆਂ co-operative societies ਹਨ, education societies ਹਨ, ਧਾਰਮਕ societies ਹਨ ਜਾਂ ਹੋਰ ਕਈ social ਸੋਸਾਈਟੀਆਂ ਹਨ ਜਾਂ labour societies ਹਨ । ਬਜਾਏ ਉਨ੍ਹਾਂ ਨੂੰ societies ਸਹਾਇਤਾ ਦੇਣ ਦੇ ਉਨ੍ਹਾਂ ਤੇ ਇਸ ਫੀਸ ਦੇ ਵਧਾਏ ਜਾਣ ਨਾਲ ਹੋਰ ਭਾਰ ਪਾਇਆ ਜਾ ਰਿਹਾ ਹੈ । ਅਗਰ ਐਸੀਆਂ societies, ਮਸਲਨ ਕਿਸੇ college ਜਾਂ ਸਕੂਲ ਦਾ trust, ਬਨਾਉਣੀਆਂ ਹੋਣ ਔਰ ਉਨ੍ਹਾਂ ਨੂੰ ਜੇਕਰ copying ਦੀ ਫੀਸ ਜ਼ਿਆਦਾ ਦੇਣੀ ਪਏ ਤਾਂ ਮੈਂ ਸਮਝਦਾ ਹਾਂ ਇਹ ਕੋਈ ਨੇਕੀ ਹਾਸਲ ਕਰਨ ਵਾਲੀ ਗੱਲ ਨਹੀਂ ਹੈ ਔਰ ਇਹ ਨੇਕਨਾਮੀ ਵਾਲੀ ਚੀਜ਼ ਨਹੀਂ ਹੈ । ਇਸ ਲਈ ਇਹ ਫੀਸ ਨਹੀਂ ਵਧਾਉਣੀ ਚਾਹੀਦੀ । ਜਿਸ ਚੀਜ਼ ਦੇ ਖਰਚ ਔਰ ਆਮਦਨੀ ਦਾ ਵੀ ਪਤਾ ਨਹੀਂ ਉਹ ਚੀਜ਼ ਨਹੀਂ ਕਰਨੀ ਚਾਹੀਦੀ । ਜੇ ਇਕ ਚੀਜ਼ 100 ਸਾਲਾਂ ਤੋਂ ਚਲੀ ਆ ਰਹੀ ਹੈ ਤਾਂ ਉਸ ਨੂੰ ਤਬਦੀਲ ਕਰਨ ਵਾਸਤੇ solid reasons ਦੇਣੇ ਚਾਹੀਦੇ ਹਨ । ਸਿਰਫ ਇਹ ਕਹਿ ਦੇਣਾ ਕਿ ਇਹ ਫੀਸ 100 ਸਾਲ ਪਹਿਲੇ ਦੀ ਲੱਗੀ ਹੋਈ ਸੀ, ਹੁਣ ਖਰਚ ਵਧ ਗਿਆ ਹੈ, ਇਹ ਕਾਫੀ ਨਹੀਂ । ਇਹ ਤਾਂ Opposition ਦੇ ਮੂੰਹ ਵਿਚ ਇਕ ਕਿਸਮ ਦੀ ਗੱਲ ਦੇਣੀ ਹੈ ।

**ਸਰਦਾਰ ਅਜਮੇਰ ਸਿੰਘ** (ਸਮਰਾਲਾ ਜਨਰਲ) : ਡਿਪਟੀ ਸਪੀਕਰ ਸਾਹਿਬ, ਇਹ ਬਹੁਤ ਛੋਟਾ ਜਿਹਾ ਬਿਲ ਹੈ ਔਰ ਮੈਂ ਨਹੀਂ ਸਮਝਦਾ ਸੀ ਕਿ ਮੇਰੇ Opposition ਵਾਲੇ ਦੋਸਤ ਇਸ ਦੀ ਇਤਨੀ ਮੁਖਾਲਫਤ ਕਰਨਗੇ ਔਰ ਮੈਂ ਸਮਝਦਾ ਹਾਂ ਕਿ ਸਰਦਾਰ ਰਾਮ ਦਿਆਲ ਸਿੰਘ ਨੇ ਜੋ ਮੁਖਾਲਫਤ ਕੀਤੀ ਹੈ ਉਹ misplaced ਹੈ । ਜਾਂ ਉਹ ਇਸ ਨੂੰ follow ਨਹੀਂ ਕਰ ਸਕੇ । ਮੈਂ ਉਨ੍ਹਾਂ ਨੂੰ ਇਹ ਦਸਦਾ ਹਾਂ ਕਿ copying charges

ਦਾ ਪੈਸਾ ਸਰਕਾਰ ਦੇ ਖਜ਼ਾਨੇ ਵਿਚ ਨਹੀਂ ਜਾਂਦਾ। ਇਸ ਲਈ ਮੈਂ ਸਮਝਦਾ ਹਾਂ ਕਿ Opposition ਵਾਲਿਆਂ ਦੋਸਤਾਂ ਨੇ ਇਸ ਬਿਲ ਦੀ ਮੁਖਾਲਫਤ ਕਰਕੇ ਇਹ ਜ਼ਾਹਰ ਕੀਤਾ ਹੈ ਕਿ Opposition reasonable ਔਰ unreasonable ਬਾਤ ਦੀ ਤਮੀਜ਼ ਨਹੀਂ ਕਰਦੀ ਔਰ ਕੋਈ ਚੀਜ਼ ਵੀ ਸਰਕਾਰ ਕੋਲੋਂ ਆਵੇ ਇਹ ਉਸ ਦੀ ਮੁਖਾਲਫਤ ਕਰਦੀ ਹੈ। They are not at all reasonable. ਤੇ ਇਨ੍ਹਾਂ ਨੂੰ ਇਹ ਸੋਚਣਾ ਚਾਹੀਦਾ ਹੈ ਕਿ ਅਜ ਤੋਂ 100 ਸਾਲ ਪਹਿਲੇ ਜਿਹੜੇ ਆਦਮੀ copies ਤਿਆਰ ਕਰਦੇ ਸਨ ਉਨ੍ਹਾਂ ਦੀਆਂ ਉਸ ਵੇਲੇ wages ਕੀ ਹੁੰਦੀਆਂ ਸਨ।

Copying charges always go to the persons who prepare these copies This is an admitted fact.

(*Interruptions*)

The hon. Members should have the patience to hear me. Copying charges are a sort of compensation for the labour done by persons who prepare these copies. Every day we see that copyists in the Sessions' Courts and in the District Magistrates' Courts prepare copies of documents, etc. It is for this work that these charges are made. A person performing such. duty gets some pay or some charges per hundred words as his charges. Sir, how ridiculous it is to say that his charges should not be increased Therefore, Sir, I pity my friends in the Opposition when they say that the is a tax ; the people will cry ; there will be demonstrations ; there will be agitations ; etc. They are out to say these things.

**डाक्टर बलदेव प्रकाश** : On a point of order, Sir, इस बिल के Objects and Reasons में clearly लिखा है कि सरकार का खर्च बढ़ गया है। यह अब case बना रहे हैं कि Copyists को charges देने हैं।

**Sardar Ajmer Singh** : The hon. Member should please listen to what I am saying.

Now, Sir, the responsibility for paying the copyists is that of the Government. They are Government employees and therefore, if the charges which the Government get are far less than what they are required to pay to the copyists then certainly they have every justification to ask for increase in these charges.

Further, Sir, my submission is that when the cost of everything, i.e., the cost of living and the prices of other things have gone so high during these hundred years, there is no reason why these charges should not be increased.

Sir, I am unable to understand when my friends say that these charges will not bring much money to the State Exchequer when at the same time they say that the Bill should be withdrawn. No, there is nothing of the kind. So, my submission, Sir, is that this opposition is for the sake of opposition. This rather discloses the hollowness of the stand of my friends in the Opposition.

ਮਾਲ ਮੰਤਰੀ (ਗਿਆਨੀ ਕਰਤਾਰ ਸਿੰਘ) : ਡਿਪਟੀ ਸਪੀਕਰ ਸਾਹਿਬ, ਮੈਂ ਬਤੌਰ ਇਸ ਹਾਊਸ ਦੇ Member ਦੇ ਇਸ ਤੇ ਕੁਝ ਅਰਜ਼ ਕਰਨ ਲਗਿਆ ਹਾਂ। ਇਹ ਗੱਲਾਂ ਮੈਂ ਆਪ ਦੀ ਮਾਰਫਤ Opposition ਦੇ Members ਤੱਕ ਪਹੁੰਚਾ ਦੇਣੀਆਂ ਚਾਹੁੰਦਾ ਹਾਂ। ਮੈਂ ਫੇਰ ਬੜੇ ਅਦਬ ਨਾਲ ਬੇਨਤੀ ਕਰਦਾ ਹਾਂ ਕਿ ਉਹ ਬੜੇ ਹੌਸਲੇ ਵਾਲੇ ਹਨ, ਉਨ੍ਹਾਂ ਨੂੰ ਹੌਸਲੇ ਨਾਲ ਹੀ ਸਾਰੀਆਂ ਗੱਲਾਂ ਸੁਣਨੀਆਂ ਚਾਹੀਦੀਆਂ ਹਨ।

ਪਹਿਲੀ ਗੱਲ ਤਾਂ ਇਹ ਹੈ ਕਿ ਇਸ ਹਾਊਸ ਦੇ ਸਾਹਮਣੇ ਇਹ ਬਿਲ ਇਸ ਲਈ ਲਿਆਂਦਾ ਗਿਆ ਹੈ ਕਿਉਂਕਿ ਅਸੀਂ Decimal Coinage ਅਨੁਸਾਰ ਇਸ ਨੂੰ ਲਿਆਉਣਾ ਚਾਹੁੰਦੇ ਹਾਂ। ਦੂਸਰੀ ਗੱਲ ਇਹ ਤਜਵੀਜ਼ ਕੀਤੀ ਗਈ ਹੈ ਕਿ Copying Fee ਬਜਾਏ 2 ਆਨੇ ਦੇ ਅਸੀਂ 4 ਆਨੇ ਤਜਵੀਜ਼ ਕੀਤੀ ਹੈ। ਇਨ੍ਹਾਂ ਬਾਰੇ ਭਾਵੇਂ ਸਾਰੀਆਂ ਗੱਲਾਂ objects and reasons ਵਿਚ ਪਹਿਲਾਂ ਹੀ ਦਰਜ ਹਨ, ਫਿਰ ਵੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 1860 ਵਿਚ ਦੋ ਆਨੇ ਦੀ ਜੋ ਕੀਮਤ ਸੀ ਅੱਜ ਅਗਰ ਇਹ ਗਿਣੀ ਜਾਵੇ ਤਾਂ 4 ਆਨੇ ਦੀ value ਮੌਜੂਦਾ Rupee value ਦੇ ਮੁਤਾਬਕ ਬੜੀ ਹੀ ਘੱਟ ਬਣਦੀ ਹੈ। ਅੱਜ ਦੇ 4 ਆਨੇ ਉਸ ਵੇਲੇ ਦੇ 2 ਆਨੇ ਦੇ ਅਠਵੇਂ ਹਿਸੇ ਦੇ ਬਰਾਬਰ ਵੀ ਨਹੀਂ ਹਨ। Deputy Speaker ਸਾਹਿਬ, ਮੈਂ ਬਹੁਤ ਸਾਰੀਆਂ ਦਲੀਲਾਂ ਵਿਚ ਨਹੀਂ ਪੈਂਦਾ। ਇਤਨਾ ਹੀ ਕਹਿਣਾ ਕਾਫੀ ਸਮਝਦਾ ਹਾਂ ਕਿ 1860 ਵਿਚ ਜਿਸ ਚੀਜ਼ ਦਾ ਦੋ ਆਨੇ ਦਾ ਮੁਲ ਸੀ ਅਜ ਉਸ ਦੇ 4 ਆਨੇ ਕੋਈ ਬਹੁਤ ਮੁੱਲ ਨਹੀਂ, ਸਗੋਂ ਘੱਟ ਹੀ ਹੈ। ਇਹ ਤਾਂ ਬਲਕਿ ਉਨ੍ਹਾਂ ਲੋਕਾਂ ਦੀ ਰਿਆਇਤ ਹੈ ਜਿਹੜੇ copying fee ਦਿੰਦੇ ਸਨ। ਇਹ ਉਨ੍ਹਾਂ ਨਾਲ ਕੋਈ ਕਰੜਾਈ ਵਾਲੀ ਗੱਲ ਨਹੀਂ।

ਫਿਰ, ਡਿਪਟੀ ਸਪੀਕਰ ਸਾਹਿਬ, ਜੇ ਕੋਈ Co-operative Society Register ਹੋਣੀ ਹੈ ਜਾਂ Educational Society register ਹੋਣੀ ਹੈ ਜਾਂ Labour Society register ਹੋਣੀ ਹੈ, ਇਹ copies ਉਨ੍ਹਾਂ ਨੂੰ ਚਾਹੀਦੀਆਂ ਹਨ। ਜਿਨ੍ਹਾਂ ਨੇ ਇਸ ਤਰ੍ਹਾਂ ਦੇ Co-operative ਦੇ ਕੰਮ ਕਰਨੇ ਹਨ ਜਾਂ ਇਹ ਮਹਿਕਮੇ ਵਾਲਿਆਂ ਨੂੰ ਚਾਹੀਦੀਆਂ ਹਨ। ਮੈਂ ਤਾਂ ਇਹ ਕਹਾਂਗਾ ਕਿ copying fee ਕੁਝ ਚੰਗੀ ਲੱਗਣੀ ਚਾਹੀਦੀ ਸੀ ਕਿਉਂਕਿ ਇਹ ਤਾਂ ਦੋਨਾਂ ਵਾਸਤੇ ਮਹਿਕਮੇ ਵਾਲਿਆਂ ਵਾਸਤੇ ਅਤੇ Society register ਕਰਾਉਣ ਵਾਲਿਆਂ ਵਾਸਤੇ ਸਹੂਲਤ ਦਾ ਕੰਮ ਹੈ। ਜਿਸ ਤਰ੍ਹਾਂ prices ਵਧ ਗਈਆਂ ਹਨ, ਉਸੇ ਤਰ੍ਹਾਂ ਫੀਸ ਵਧਾ ਕੇ ਸਰਕਾਰ ਨੇ ਕੋਈ ਨਾਵਾਜਬ ਗੱਲ ਨਹੀਂ ਕੀਤੀ। ਮੈਂ ਸਮਝਦਾ ਹਾਂ ਕਿ ਇਹ ਬਿਲ ਪਾਸ ਕਰਨਾ ਚਾਹੀਦਾ ਹੈ। ਇਸ ਦੀ ਕੋਈ ਵਿਰੋਧਤਾ ਨਹੀਂ ਕਰਨੀ ਚਾਹੀਦੀ। ਜਿਹੜੇ ਇਸ ਦੀ ਵਿਰੋਧਤਾ ਕਰਦੇ ਹਨ ਮੈਂ ਸਮਝਦਾ ਹਾਂ ਉਨ੍ਹਾਂ ਦਾ ਮਤਲਬ ਮਹਿਜ਼ Lecture ਕਰਨ ਤੋਂ ਹੀ ਹੈ। ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਮੈਂ ਸਮਝਦਾ ਹਾਂ ਉਹ ਜਨਤਾ ਦਾ ਫਾਇਦਾ ਨਹੀਂ ਕਰਦੇ ਬਲਕਿ ਇਸ ਦੀ ਵਿਰੋਧਤਾ ਕਰਦੇ ਹਨ। ਜੇ ਉਨ੍ਹਾਂ ਦਾ ਮਤਲਬ ਇਹ ਹੈ ਕਿ ਜੇ ਉਹ ਜਨਤਾ ਦੀ ਵਿਰੋਧਤਾ ਕਰਨਗੇ ਤਾਂ ਜਨਤਾ ਅਗੇ ਆਵੇਗੀ ਤਾਂ ਬੇਸ਼ਕ ਇਸ ਤਰ੍ਹਾਂ ਦੀਆਂ ਗੱਲਾਂ ਕਰਨ।

ਪੰਡਤ ਰਾਮ ਕਿਸ਼ਨ ਭੜੋਲੀਆਂ : On a point of order, Sir. ਮੈਂ ਪੁੱਛਦਾ ਹਾਂ, ਜਨਾਬ, ਜੇ ਕੋਈ ਖੁਦਕਸ਼ੀ ਕਰਦਾ ਹੈ ਆਇਆ ਉਸ ਨੂੰ ਰੋਕਣਾ ਹੈ ਜਾਂ ਨਹੀਂ ਰੋਕਣਾ ?

ਮਾਲ ਮੰਤਰੀ : ਜੇ ਕਾਤਲ ਦਾ ਦਾਉ ਲਗਦਾ ਹੋਵੇ, ਤਾਂ ਮੈਂ ਤਾਂ ਇਹੋ ਕਹਾਂਗਾ ਕਿ ਉਸ ਨੂੰ ਕਤਲ ਕਰਨ ਵਾਸਤੇ ਮੌਕਾ ਨਹੀਂ ਦੇਣਾ ਚਾਹੀਦਾ ।

**श्री उपाध्यक्ष** : महज़ किसी को interrupt करने के लिये point of order raise करना ठीक नहीं है । Repetition of such things will not be tolerated. (It is not fair to raise a point of order for the sake of interruption only. Repetition of such things will not be tolerated).

ਮਾਲ ਮੰਤ੍ਰੀ : ਜਿਸ ਤਰ੍ਹਾਂ ਦੀਆਂ ਇਹ ਦਲੀਲਾਂ ਦਿੰਦੇ ਹਨ ਕੀ ਸਰਕਾਰ ਦੀ ਬਾਤ ਕਮਜ਼ੋਰ ਹੋ ਜਾਵੇਗੀ । ਇਹ ਤਾਂ ਸਾਰੀ ਗੱਲ ਹੀ ਦਿੱਲੀ ਸਰਕਾਰ ਦੇ ਹੱਥ ਹੈ ਪਤਾ ਨਹੀਂ ਇਹ ਕੀ ਕੀ ਮੰਨਤਾਂ ਮੰਨਦੇ ਹਨ, ਸੁਖਣਾ ਸੁਖਦੇ ਹਨ, ਕੜ੍ਹਾ ਪ੍ਰਸ਼ਾਦ ਸੁਖਦੇ ਹਨ, ਭਲਾ ਜੇ ਕੋਈ ਇਸ ਸਰਕਾਰ ਦੇ ਖਿਲਾਫ ਗੱਲ ਹੋ ਜਾਵੇ, ਪਰ ਇਨ੍ਹਾਂ ਦੀਆਂ ਇਸ ਤਰ੍ਹਾਂ ਦੀਆਂ ਗਲਾਂ ਕਟਲ ਨਾਲ ਸਰਕਾਰ ਬਦਨਾਮ ਨਹੀਂ ਹੁੰਦੀ । ਨਕਲੀ ਅਤੇ ਫਰੇਬ ਦੀਆਂ ਦਲੀਲਾਂ ਨਾਲ, ਮੈਂ ਸਮਝਦਾ ਹਾਂ, ਇਹ ਸਰਕਾਰ ਬਦਨਾਮ ਹੋਣ ਵਾਲੀ ਵੀ ਨਹੀਂ । ਕੋਈ ਵੀ agitation ਉਠੇ ਇਹ ਰੌਲਾ ਪਾ ਕੇ ਸਰਕਾਰ ਨੂੰ ਬਦਨਾਮ ਕਰਨਾ ਚਾਹੁੰਦੇ ਹਨ । ਇਨ੍ਹਾਂ ਨੇ ਇਹ ਫੈਸਲਾ ਕੀਤਾ ਹੋਇਆ ਹੈ ਕਿ ਇਨ੍ਹਾਂ ਨੇ ਹਰ agitation ਵਿਚ ਹਿੱਸਾ ਪਾਉਣਾ ਹੈ । ਇਹ ਠੀਕ ਹੈ ਕਿ ਲੋਕ agitate ਹੋ ਕੇ ਗੁਮਰਾਹ ਹੋ ਜਾਂਦੇ ਹਨ । ਪਰ ਜਿਸ ਤਰ੍ਹਾਂ ਦੇ steps ਇਹ ਉਠਾਉਂਦੇ ਹਨ, ਔਰ ਉਨ੍ਹਾਂ ਦੇ ਜੋ ਨਤੀਜੇ ਨਿਕਲਦੇ ਹਨ ਉਨ੍ਹਾਂ ਨੂੰ ਦੇਖ ਕੇ ਇਹ ਕੋਈ ਮੁਜ਼ਾਹਰਾ ਵੀ ਨਾ ਕਰਨ । ਇਹ ਗੱਲਾਂ ਕਹਿੰਦਾ ਹੋਇਆ ਮੈਂ ਇਸ ਬਿਲ ਦੀ support ਕਰਦਾ ਹਾਂ ਔਰ ਕਹਿੰਦਾ ਹਾਂ ਕਿ ਇਹ ਜ਼ਰੂਰ ਪਾਸ ਹੋਣਾ ਚਾਹੀਦਾ ਹੈ ।

**श्री बलराम दास टण्डन** (अमृतसर शहर, पश्चिम) : डिप्टी स्पीकर साहिब, इस बिल को पेश करते हुए इसकी support में Revenue मनिस्टर साहिब ने जो बातें कही हैं, मैं नहीं समझता कि उन में कोई बल है । एक बात तो उन्होंने यह कही कि इसको decimal coinage के अन्दर कर रहे हैं । मैं हैरान हूँ कि अगर यही बात है तो सरकार दो आने से 25 नए पैसे ही क्यों करने चली है ? क्यों नहीं उसने दो आने से 10 नए पैसों की बात सोची ? यह तो उन के ख्याल में नहीं आया मगर दो आने से 25 नए पैसे कर दिए । जब खुद मनिस्टर साहिबान की तरफ से ऐसी बातें कही जाती हैं तो हैरानगी होती है । इस बात पर और भी हैरानगी होती है जब कि वह यह कहते हैं कि यह सौ साल की बात है । मैं कहता हूँ कि सौ साल की क्या आप कल की ही बात क्यों नहीं करते । आप ने सौ साल पहले की कीमतों के साथ मुकाबिला किया । अगर इसी तरह मान लिया जाए तो सरकार का खर्चा बढ़ने के साथ साथ क्या आम जनता का खर्चा कीमतें बढ़ जाने से नहीं बढ़ा ?

[श्री बलराम दास टण्डन]

क्या गरीब employees का खर्चा नहीं बढ़ा ? अगर खर्चा बढ़ने के लिहाज़ से जो गरीब चपड़ासी और क्लर्क आज तन्खाहें लेते हैं, उन्हीं को देखा जाए तो क्या वह नहीं बढ़नी चाहिएं ? जो आदमी दो वक्त की भरपेट रोटी नहीं खा सकते, अपने बच्चों को कपड़ा खरीद कर नहीं दे सकते क्या उन की तन्खाहों की तरफ भी कभी आप ने ख्याल किया ? यह बात तो मनिस्टर साहिबान के दिमाग में कैसे आए ? अगर इस फीस को खर्चों के बढ़ जाने से आप दुगना करने जा रहे हैं तो क्या उन की तन्खाहें भी दुगनी नहीं की जानी चाहिएं ? लेकिन डिप्टी स्पीकर साहिब इन बातों को सोचने का इन के पास वक्त ही कहां है । और फिर इस बिल के ज़रिए भी 100 नहीं बल्कि 108 प्रतिशत फीस की बढ़ौत्री की जा रही है । 12 नए पैसे से बढ़ा कर यह फीस 25 नए पैसे की जा रही है । (*Interruptions*) सवाल principle का है, असूल का है । हम सरकार के इस असूल के साथ, धड़ाधड़ टैक्सों पर टैक्स बढ़ाते जाने के असूल के साथ सहमत नहीं हैं, बिल्कुल सहमत नहीं हैं । अगर सरकार इस बिल पर हमारा अंगूठा लगवाना चाहती है, जैसा कि वह इसे यहां पर लाए हैं, तो डिप्टी स्पीकर साहिब, मैं आप के द्वारा उन को बता देता हूँ कि हम कदापि इस बात के लिए तैयार नहीं हैं । हम इस के साथ पार्टी बनने के लिए बिल्कुल तैयार नहीं हैं ।

हम इस बात के लिए तैयार नहीं कि साथ दें । सरकार अगर धक्काशाही करती है तो हम पार्टी बनने के लिए तैयार नहीं हैं । यह ज्ञानी जी जो हैं वह अन्दर से मास्टर तारा सिंह जी से मिले हुए हैं । और हकीकत यह है कि जहां यह कहते हैं कि लोग यहां पर Demonstation करते हैं वहां वह खुद लोगों को भड़काते हैं । यह इनका हथकंडा है कि लोगों को भड़काएं और अपने पीछे लगाएं । इनमें वह मौरल ताकत है ही नहीं कि यह लोगों को अपने पीछे लगा सकें । आज इस सरकार का यही रवैया है कि लोगों से किस तरह से पैसा लिया जाए । और यहां तक कि मेले, तमाशे, रामलीला, सब जगह के लिए इसके अफसरों को हुकम होता है कि लोगों की जेब से पैसा निकालो । और मेले में गए हुए लोगों की जेबों में से इसलिए पैसा निकालो कि कहीं इनकी चोरी न हो जाए । और इसी लिए इन्होंने रुपया चूसने के लिए, लोगों का खून चूसने के लिए Blood-Bank खोले हुए हैं । डिप्टी स्पीकर साहब, मैं समझता हूँ कि इस सरकार के ज़रिए जनता के साथ ज्यादती हो रही है । इस लिए इस बिल को बिलकुल पास न किया जाए । इनकी यह आदत है कहने की कि इसे पास किया जाए क्योंकि यह छोटा सा बिल है, बड़ा harmless है । यह इस तरह से कह कह कर रोज़ कोई न कोई ऐसा बिल पास करा लेते हैं जिससे जनता पर टैक्स की बौछाड़ पड़ती है । आज यह बिल आया है, कल एक और छोटा सा बिल आ जाएगा और परसों एक और छोटा सा बिल आ जाएगा । मैं हाउस से अपील करूँगा कि इस बिल को बिलकुल reject किया जाय ।

**खान अब्दुल गफारखां** (अम्बाला शहर): जनाब डिप्टी स्पीकर साहिब, कोई टैक्स हो, कोई फीस हो और पब्लिक से रुपया वसूल करना पड़े उसे न तो कोई सरकार पसन्द करती है और न कोई शख्स ही पसन्द करता है लेकिन बहालते मजबूरी कुछ ऐसी बातें हैं जिनको सरकार दिल से नहीं चाहती लेकिन करनी पड़ती हैं । चुनांचे उन बातों में एक यह भी है । और यह ठीक है कि जब कोई टैक्स या फीस बढ़ेगी तो पब्लिक में जज़्बा पैदा होगा । लेकिन मेरे opposition वाले जो भाई ऐतराज़ करते हैं वह ज़रा अपने गिरेबान में मुंह डाल के तो देखें कि इन्होंने agitation कर कर के एक करोड़ रुपया पंजाब गवर्नमैंट का खर्च कराया है (विघ्न) । जनाब, अगर इस तरह से यहां agitation न होते तो एक करोड़ रुपया इस गवर्नमैंट का बच जाता और फिर मैं समझता हूँ कि कोई ज़रूरत न पड़ती कि यह टैक्स लगाया जाता । मैं, जनाब, आपकी वसातत से यह कहना चाहता हूँ कि खुदारा आपने जो कुछ किया है उस पर repent किया जाए और हमारी पब्लिक का खून चूस कर जो एक करोड़ रुपया खर्च कराया है उसे वापस करो । हम अपने तमाम टैक्स वापस ले लेंगे ।

**श्री बलराम दास टंडन** : क्या, जनाब, कोई मैम्बर गवर्नमैण्ट की या Cabinet की पालिसी के against यह ऐलान कर सकता है जैसा खां साहब कर रहे हैं ?

**खान अब्दुल गुफार खां** । मैं, ज़नाब, अपने दोस्त को यह बतला दूं कि यह मेरी सरकार है और मैं सरकार बनाने वाला हूँ । मैं कह सकता हूँ यह बात । तो, जनाब, अगर यह एक करोड़ रुपया दें तो हम टैक्स वापिस ले लेंगे । (विघ्न) अरे, जनाब, यह क्या बातें करते हैं । यह वह लोग हैं जो ऐजीटेशन इसलिए करते रहे हैं कि जेल में जा कर देसी घी मिलेगा । और न मिलने पर यह इस तरह की demand करते रहे हैं । घर में तो, जनाब, यह 'रथ' बर्तते हैं । लेकिन जेल में जाकर सरकार से यह मांग करते हैं कि हमें देसी घी चाहिए ।

**डाक्टर बलदेव प्रकाश**: जनाब डिप्टी स्पीकर साहब, सरदार आतमा सिंह पर हुआ खर्च 6 हज़ार रुपया हम देने को तैयार हैं क्या यह सरकार टैक्स वापस लेगी ?

**Mr. Deputy Speaker :** No interruption, please.

**खान अब्दुल गुफार खां** : जनाब, यह बात क्या करते हैं । यह तो मिसल मशहूर है कि मां से ज्यादा प्यार करने वाली डाइन होती है । अब यह मुहब्बत करने लगे कांग्रेस से । तो हम 'बाज़ आए ऐसी मुहब्बत से, उठा लो पानदान अपना' (घंटी) जब Council होती थी तो मैम्बर साहिबान को कितना रुपया मिलता था ? ज़रा बतलाएं यह मेरे दोस्त और आज 300 रुपया मिलता है....

**Mr. Deputy Speaker :** No such thing, please.

**खान अब्दुल गुफार खां** : अजी, मैं तो बात बतला रहा हूँ ।

**Chief Parliamentary Secretary** (Shri Hans Raj Sharma) : Sir, I beg to move—

That the question be now put.

**Mr. Deputy Speaker :** Question is—

That the question be now put.

*After ascertaining the votes of the Members by voices, Mr. Deputy Speaker said, "I think the Ayes have it". This opinion was challenged and division was claimed. Mr. Deputy Speaker after calling upon those Members who were for "Aye" and those who were for "No", respectively, to rise in their places and on a count having been taken, declared that the motion was carried.*

*The motion was carried.*

**ਉਪ ਮੰਤਰੀ** (ਸ਼੍ਰੀ ਹਰਬੰਸ ਲਾਲ) : ਡਿਪਟੀ ਸਪੀਕਰ ਸਾਹਿਬ, ਇਸ ਬਿਲ ਉਤੇ ਜਿਹੜਾ ਕਿ ਸਿਰਫ copying fee ਬਾਰੇ ਹੈ ਅਪੋਜ਼ੀਸ਼ਨ ਦੇ ਮੈਂਬਰਾਂ ਨੇ ਇਸ ਤਰੀਕੇ ਨਾਲ ਬਹਿਸ ਕੀਤੀ ਹੈ ਜਿਸ ਤਰ੍ਹਾਂ ਕਿ ਉਹ ਆਮ ਬਜਟ ਤੇ ਕਰਦੇ ਹਨ ਅਤੇ ਉਨ੍ਹਾਂ ਨੇ ਇਸ ਦੇ scope ਤੋਂ ਬਹੁਤ ਬਾਹਰ ਜਾਣ ਦੀ ਕੋਸ਼ਿਸ਼ ਕੀਤੀ ਹੈ। ਹਾਲਾਂਕਿ ਇਨ੍ਹਾਂ ਗੱਲਾਂ ਦਾ ਇਸ ਬਿਲ ਨਾਲ ਕੋਈ ਤਅਲੁਕ ਨਹੀਂ ਲੇਕਿਨ ਫਿਰ ਵੀ ਇਹ ਗਲ ਬਾਰ ਬਾਰ ਦੁਹਰਾਈ ਗਈ ਹੈ ਕਿ ਮਹਲਾ ਟੈਕਸ ਤੇ ਹੋਰ ਟੈਕਸ ਲਗਾ ਦਿਤੇ ਗਏ ਹਨ ਅਤੇ ਇਸ ਕਰਕੇ demonstrations ਹੋ ਰਹੀਆਂ ਹਨ। ਫਿਰ ਉਨ੍ਹਾਂ ਵਲੋਂ ਇਹ ਵੀ ਦਾਅਵ ਕੀਤਾ ਗਿਆ ਹੈ ਕਿ Treasury Benches ਵਾਲੇ mass psychology ਨਹੀਂ ਸਮਝਦੇ। ਮੈਂ ਸਮਝ ਨਹੀਂ ਸਕਿਆ ਕਿ ਉਹ ਇਹ ਦਾਅਵਾ ਕਿਸ ਤਰ੍ਹਾਂ ਕਰਦੇ ਹਨ ਕਿਉਂਕਿ ਲੋਕਾਂ ਦੀ ਸਹੀ ਨਬਜ਼ ਦਾ ਪਤਾ ਤਾਂ ਉਨ੍ਹਾਂ ਨੂੰ ਹੈ ਜਿਹੜੇ in-power ਹਨ ਅਤੇ ਜੋ ਸਮਝਦੇ ਹਨ ਕਿ ਉਨ੍ਹਾਂ ਨੇ ਅਗੇ ਨੂੰ ਵੀ ਆਉਣਾ ਹੈ। ਅਸੀਂ ਜੋ ਕੰਮ ਕਰ ਰਹੇ ਹਾਂ ਉਹ ਲੋਕਾਂ ਦੀ ਨਬਜ਼ ਪਹਿਚਾਣ ਕੇ ਹੀ ਕਰਦੇ ਹਾਂ। (*noise*) ਇਨ੍ਹਾਂ ਲੋਕਾਂ ਨੂੰ ਵੀ ਦਰਅਸਲ ਪਤਾ ਹੈ ਕਿ ਅਸੀਂ ਲੋਕਾਂ ਦੀ ਨਬਜ਼ ਵੇਖ ਕੇ ਉਨ੍ਹਾਂ ਦੀ ਮਰਜ਼ੀ ਅਨੁਸਾਰ ਸਾਰੇ ਕੰਮ ਕਰ ਰਹੇ ਹਾਂ ਲੇਕਿਨ ਇਹ ਸਾਨੂੰ ਤੇ ਲੋਕਾਂ ਨੂੰ ਸਹੀ ਰਸਤੇ ਤੋਂ ਮੇਰਾ ਮਤਲਬ ਹੈ ਤਰੱਕੀ ਦੇ ਰਸਤੇ ਤੋਂ ਭਟਕਾਉਣਾ ਚਾਹੁੰਦੇ ਹਨ। ਇਹ ਚਾਹੁੰਦੇ ਹਨ ਕਿ ਆਮਦਨੀ ਦੇ ਸਾਰੇ ਜ਼ਰਾਏ ਬੰਦ ਕਰ ਦਿਤੇ ਜਾਣ ਅਤੇ ਇਨ੍ਹਾਂ ਨੂੰ ਵਧਾਉਣ ਦੀ ਕੋਸ਼ਿਸ਼ ਨਾ ਕੀਤੀ ਜਾਵੇ ਜਿਸ ਨਾਲ ਕਿ ਤਰੱਕੀ ਰੁਕ ਜਾਵੇ ਅਤੇ ਫਿਰ ਇਨ੍ਹਾਂ ਨੂੰ ਲੋਕਾਂ ਵਿਚ ਜਾ ਕੇ ਪਰਚਾਰ ਕਰਨ ਦਾ ਮੌਕਾ ਮਿਲ ਜਾਵੇ ਕਿ ਵੇਖੋ ਸਰਕਾਰ ਕੋਈ ਤਰੱਕੀ ਦੇ ਕੰਮ ਨਹੀਂ ਕਰ ਰਹੀ ਹੈ (*Interruptions*)। ਇਹ ਚਾਹੁੰਦੇ ਹਨ ਕਿ ਸਾਡੇ ਸਾਰੇ plans ਨਾਕਾਮਿਯਾਬ ਹੋ ਜਾਣ ਅਤੇ ਫਿਰ ਉਨ੍ਹਾਂ ਨੂੰ ਭਟਕਾਉਣ ਦਾ ਮੌਕਾ ਮਿਲ ਜਾਵੇ। ਦਰਅਸਲ ਲੋਕਾਂ ਦੀ ਨਬਜ਼ ਦਾ ਸਾਨੂੰ ਸਹੀ ਤੌਰ ਤੇ ਪਤਾ ਹੈ ਕਿਉਂਕਿ ਅਸੀਂ ਹੀ ਲੋਕਾਂ ਵਿਚ ਜ਼ਿਆਦਾ ਜਾਂਦੇ ਹਾਂ ਅਤੇ ਅਸੀਂ ਉਨ੍ਹਾਂ ਦੀ ਨਬਜ਼ ਮੁਤਾਬਕ ਸਾਰੇ ਕੰਮ ਕਰ ਰਹੇ ਹਾਂ। ਇਕ ਆਮ ਆਦਮੀ ਜੋ ਬੇਕਾਰੀ ਨਾਲ ਮਿਧਿਆ ਹੋਇਆ ਹੈ ਉਹ ਚਾਹੁੰਦਾ ਹੈ ਕਿ ਉਸ ਦੀ ਤਰਕੀ ਲਈ ਜੋ ਕੰਮ ਹੋ ਰਹੇ ਹਨ ਉਹ ਹੋਰ ਤੇਜ਼ ਰਫਤਾਰੀ ਨਾਲ ਚਲਦੇ ਰਹਿਣ। ਇਨ੍ਹਾਂ ਤਰੱਕੀ ਦੇ ਕੰਮਾਂ ਨੂੰ ਚਲਾਉਣ ਲਈ ਜਿਹੜੇ ਕਿ ਆਮ ਲੋਕਾਂ ਦੀ ਬਹਬੂਦੀ ਲਈ ਹਨ ਜੇਕਰ ਕੁਝ ਬੋਝ ਉਨ੍ਹਾਂ ਲੋਕਾਂ ਤੇ ਪਾ ਦਿਤਾ ਜਾਵੇ ਜਿਹੜੇ ਕਿ ਇਸ ਬੋਝ ਨੂੰ ਬਰਦਾਸ਼ਤ ਕਰ ਕਰਦੇ ਹਨ ਤਾਂ ਕੋਈ ਹਰਜ ਵਾਲੀ ਗੱਲ ਨਹੀਂ ਹੈ ਅਤੇ ਇਨ੍ਹਾਂ ਅਪੋਜ਼ੀਸ਼ਨ ਦੇ ਦੋਸਤਾਂ ਦੇ ਗਲਤ ਪਰਚਾਰ ਤੋਂ ਘਬਰਾ ਕੇ ਲੋਕਾਂ ਦੀ ਤਰੱਕੀ ਦੇ ਕੰਮ ਪਸੇਪੁਸ਼ਤ ਪਾਉਣ ਲਈ ਤਿਆਰ ਨਹੀਂ (*cheers*)। ਜਿਹੜੀ ਗੱਲ ਇਹ ਕਹੀ ਗਈ ਹੈ ਕਿ demonstrations ਹੋਣਗੀਆਂ ਤੇ ਹੋ ਰਹੀਆਂ ਹਨ

ਇਹ ਕੋਈ ਨਵੀਂ ਗਲ ਨਹੀਂ ਹੈ ਕਿਉਂਕਿ ਇਹੋ ਜਿਹੇ stunts elections ਤੋਂ ਪਹਿਲਾਂ ਖੜ੍ਹੇ ਕੀਤੇ ਹੀ ਜਾਂਦੇ ਹਨ । ਅਸੀਂ ਇਨ੍ਹਾਂ ਦਾ ਮੁਕਾਬਲਾ ਪਹਿਲਾਂ ਵੀ ਕੀਤਾ ਹੈ ਤੇ ਅਗੇ ਨੂੰ ਵੀ ਕਰਾਂਗੇ। (*noise*) ਡੰਡੇ ਨਾਲ ਨਹੀਂ ਬਲਕਿ development ਦੀਆਂ ਸਕੀਮਾਂ ਤੇ ਅਮਲ ਕਰਕੇ ਤੇ ਲੋਕਾਂ ਨੂੰ ਸਹੀ ਗੱਲ ਸਮਝਾ ਕੇ ਮੁਕਾਬਲਾ ਕਰਾਂਗੇ ।

**ਆਵਾਜ਼ਾਂ** : ਅਜ ਤਕ ਡੰਡੇ ਨਾਲ ਹੀ ਹੋਇਆ ਹੈ ।

**ਉਪ-ਮੰਤਰੀ** : ਕੀ ਮੈਂਬਰ ਸਾਹਿਬਾਨ ਇਹ ਚਾਹੁੰਦੇ ਹਨ ਕਿ development ਦੇ ਸਾਰੇ ਕੰਮ ਰੁਕ ਜਾਣ ? ਮੈਂ ਇਨ੍ਹਾਂ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਲੋਕਾਂ ਦੀ ਬਹਬੂਦੀ ਦੇ ਕੰਮਾਂ ਵਿਚ ਕੋਈ ਰੁਕਾਵਟ ਨਹੀਂ ਪੈਣ ਦੇਣਾ ਚਾਹੁੰਦੀ ਤੇ ਲੋਕ ਵੀ ਇਸ ਚੀਜ਼ ਨੂੰ ਸਮਝਦੇ ਹਨ ਕਿ ਉਨ੍ਹਾਂ ਦੀ ਬਿਹਤਰੀ ਲਈ ਹੀ ਸਭ ਕੁਝ ਹੋ ਰਿਹਾ ਹੈ । ਫਿਰ ਕਿਹਾ ਗਿਆ ਕਿ ਗਿਆਨੀ ਜੀ ਮਾਸਟਰ ਤਾਰਾ ਸਿੰਘ ਨਾਲ ਮਿਲਣਾ ਚਾਹੁੰਦੇ ਹਨ (*interruptions*)। ਮੈਂ ਕਹਿੰਦਾ ਹਾਂ ਕਿ ਇਹ ਆਉਣ ਵਾਲੇ ਹਾਲਾਤ ਦਸਣਗੇ ਕਿ ਇਹ ਅਪੋਜ਼ੀਸ਼ਨ ਦੇ ਮੈਂਬਰ, ਜਨਸੰਘ ਵਾਲੇ ਤੇ ਕਮਿਊਨਿਸਟ ਮਾਸਟਰ ਤਾਰਾ ਸਿੰਘ ਨਾਲ ਮਿਲਦੇ ਹਨ ਜਾਂ ਹੋਰ ਕੋਈ ਮਿਲਦਾ ਹੈ (*loud noise*) । ਲੇਕਿਨ ਮੈਂ ਇਨ੍ਹਾਂ ਦੋਸਤਾਂ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਤੇ ਮਾਸਟਰ ਤਾਰਾ ਸਿੰਘ ਦਾ ਮੁਕਾਬਲਾ ਅਸੀਂ ਪਹਿਲਾਂ ਵੀ ਕੀਤਾ ਹੈ ਤੇ ਪੰਜਾਬ ਦੇ ਅਮਨ ਅਤੇ ਏਕਤਾ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ ਹੈ ਤੇ ਅਗੇ ਨੂੰ ਵੀ ਕਰਾਂਗੇ (*noise*) ।

**ਆਵਾਜ਼** : ਛਜ ਤਾਂ ਬੋਲੇ ਪਰ ਛਾਨਣੀ ਕੀ ਬੋਲੇ । (*loud noise*)

**ਪੰਡਤ ਰਾਮ ਕਿਸ਼ਨ ਭੜੋਲੀਆਂ** : ਤੁਹਾਨੂੰ ਸ਼ਰਮ ਆਉਣੀ ਚਾਹੀਦੀ ਹੈ ਕਿ ਤੁਸੀਂ ਮੁਸਲਮਲੀਗ ਤੇ Roman Catholics ਦੀ ਸ਼ਰਣ ਲਈ ਹੈ (*loud noise*)

**ਉਪ-ਮੰਤਰੀ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਇਕੱਲੇ, ਇਕੱਲੇ ਅਗੇ ਆਉਣ ਵਿਚ ਤਾਂ ਯਕੀਨੀ ਸ਼ਕੱਸਤ ਸਮਝਦੇ ਹਨ ਲੇਕਿਨ ਇਸ ਤਰ੍ਹਾਂ ਇਸ unholy alliance ਨਾਲ ਪੰਜਾਬ ਦੇ ਅਮਨ ਨੂੰ ਖਰਾਬ ਕਰਨਾ ਚਾਹੁੰਦੇ ਹਨ । ਪਰ ਇਸ unholy alliance ਦਾ ਪੂਰਾ ਮੁਕਾਬਲਾ ਕੀਤਾ ਜਾਵੇਗਾ । (*Noise*) ਜੇਕਰ ਕਿਸੇ ਦੀ ਦਰਦ ਵਾਲੀ ਥਾਂ ਤੇ ਹਥ ਰਖ ਦਿਤਾ ਜਾਵੇ ਤਾਂ ਦਰਦ ਹੁੰਦਾ ਹੀ ਹੈ । ਤੇ ਮੈਂ ਅਰਜ਼ ਕਰਦਾ ਹਾਂ ਕਿ ਇਸ ਸਾਰੀ ਬਹਿਸ ਦਾ, ਜੋ ਕੀਤੀ ਗਈ ਹੈ, ਇਸ ਬਿਲ ਨਾਲ ਕੋਈ ਤਅਲੁਕ ਨਹੀਂ ਹੈ । ਇਹ ਜੋ copying fee ਹੈ, ਇਹ ਬਿਲਕੁਲ ਜਾਇਜ਼ ਹੈ ਅਤੇ ਇਹ ਵਧੇ ਹੋਏ ਖਰਚ ਨੂੰ ਪੂਰਾ ਕਰਨ ਲਈ ਹੈ। ਇਹ ਦਲੀਲ ਦਿੰਦੇ ਹਨ ਕਿ ਜੇਕਰ ਖਰਚ ਵਧਿਆ ਹੈ ਤਾਂ ਫਿਰ ਇਹ ਫੀਸ ਸੰਨ 1957, 1958, 1959, 1960 ਵਿਚ ਕਿਉਂ ਨਹੀਂ ਵਧਾਈ ਗਈ । ਇਹ ਕੀ ਦਲੀਲ ਹੋਈ ? ਆਖਰ ਕਦੇ ਨਾ ਕਦੇ ਤਾਂ ਫੈਸਲਾ ਕਰਨਾ ਹੀ ਸੀ । ਜੇਕਰ ਕੋਈ ਚੀਜ਼ ਅਜ ਤੋਂ 6, 7 ਸਾਲ ਪਹਿਲਾਂ ਲਿਆਉਣੀ ਚਾਹੀਦੀ ਸੀ ਉਸ ਨੂੰ ਅਜ ਲਿਆ ਰਹੇ ਹਾਂ ਤਾਂ ਇਸ ਵਿਚ ਕੀ ਗੁਨਾਹ ਹੋ ਗਿਆ ਹੈ। ਮੈਂ ਸਮਝਦਾ ਹਾਂ ਕਿ ਇਹ ਚੀਜ਼ ਜਾਇਜ਼ ਹੈ ਅਤੇ ਇਹ ਬਿਲ ਪਾਸ ਹੋਣਾ ਚਾਹੀਦਾ ਹੈ ।

**Mr. Deputy Speaker :** Question is—

That the Societies Registration (Punjab Amendment) Bill, as passed by the Punjab Legislative Council, be passed.

The Assembly then divided :

Ayes .. 39

Noes .. 11

*The motion was declared carried.*

*(Voices of shame, shame from the Opposition Benches)*

**AYES**

1. Abdul Ghaffar Khan, Khan
2. Ajmer Singh, Sardar
3. Baloo Ram, Shri
4. Balwant Singh, Sardar
5. Bhag Singh, Sardar (Ludhiana)
6. Bhule Ram, Chaudhry
7. Chambel Singh, Chaudhri
8. Chanda Singh, Sardar
9. Charan Singh, Sardar
10. Chajju Ram, Chaudhri
11. Dasondha Singh, Chaudhri
12. Gurbanta Singh, Sardar
13. Gurdatt, Shri
14. Hans Raj Sharma, Shri
15. Harbans Lal, Shri
16. Harchand Singh, Sardar
17. Harcharan Singh, Sardar (Muktsar)
18. Harnam Singh, Sardar
19. Inder Singh, Sardar
20. Jagdish Chand, Shri
21. Kartar Singh, Gyani
22. Kesara Ram, Shri
23. Mehar Singh, Sardar
24. Mehar Singh, Thakur
25. Narain Singh, Sardar
26. Narinjan Singh, Sardar
27. Niranjan Singh Talib, Sardar
28. Partap Singh, Bakshi
29. Devi Lal, Chaudhri
30. Ram Dyal Singh, Sardar
31. Ram Nath, Shri
32. Rup Singh "Phul", Shri
33. Sadhu Singh, Sant
34. Sis Ram, Shri
35. Sri Chand, Chaudhri
36. Sumer Singh, Shri
37. Suraj Mal, Chaudhri
38. Waryam Singh, Sardar
39. Paul Singh, Sardar

**NOES**

1. Atma Singh, Sardar
2. Balbir Singh, Chaudhri
3. Baldev Parkash, Dr.
4. Balram Das Tandon, Shri
5. Bhag Singh, Dr.
6. Dharam Singh Rathi, Chaudhri
7. Jagat Narain Chopra, Shri
8. Jagdish Kaur, Kanwarani
9. Muni Lal, Shri
10. Partap Singh, Master
11. Ram Kishan Bharolian, Pandit

**वित्त मन्त्री** (डाक्टर गोपी चन्द भार्गव) : डिप्टी स्पीकर साहिब, अगर आप की इजाज़त हो तो यह जो बिल Serial No. 7 पर है यानी The Punjab General Sales-Tax (Amendment) Bill, 1961, इसे पहले ले लिया जाए ।

**श्री उपाध्यक्ष** : अगर हाउस agree करे तो यह बिल पहले ले लिया जाए (If the House agrees, this Bill may be taken up first). (*Voices*: No, No).

**चौधरी धर्म सिंह राठी** : डिप्टी स्पीकर साहिब, यही बेहतर होगा कि agenda के मुताबिक चला जाए । अगर इस में तबदीली करनी मकसूद थी तो इस के मुतअल्लिक पहले नोटिस आना चाहिये था ।

**श्री उपाध्यक्ष** : यह मामूली सी बात है । आप जानते हैं कि Finance Minister की सेहत अच्छी नहीं । वह पहले इस बिल को introduce करना चाहते हैं । (This is an ordinary thing. The hon. Members are aware that the Finance Minister is not keeping good health. He wants to introduce this Bill first.)

**चौधरी धर्म सिंह राठी** । उन की सेहत कल तक और अच्छी हो जाएगी ।

**वित्त मन्त्री** : अगर मैम्बर साहिबान मुझे accommodate करने के लिये तैयार नहीं तो agenda के मुताबिक ही चला जाए ।

---

## THE PUNJAB ABOLITION OF VILLAGE CESS (MALBA) BILL, 1961

**Minister for Revenue** (Giani Kartar Singh) : Sir, I beg to move that the Punjab Abolition of Village Cess (Malba) Bill, be taken into consideration at once.

ਡਿਪਟੀ ਸਪੀਕਰ ਸਾਹਿਬ, Revenue Act ਦੇ ਮਾਤਹਿਤ ਬੜੀ ਮੁਦਤ ਤੋਂ ਇਸ ਪੰਜਾਬ ਵਿਚ 'ਮਲਬਾ' ਅਦਾਇਗੀ ਦਾ ਵੀ ਸਿਲਸਿਲਾ ਚਲਦਾ ਰਿਹਾ ਹੈ । 5—7 ਸਾਲਾਂ ਤੋਂ ਖਾਸ ਤੌਰ ਤੇ ਤਹਿਰੀਕ ਆਜ਼ਾਦੀ ਦੇ ਨਾਲ ਨਾਲ 'ਮਲਬਾ' ਲੈਣ ਬਾਰੇ ਵੀ ਬੜੀ ਸਖਤ ਮੁਖਾਲਫਤ ਕੀਤੀ ਜਾਂਦੀ ਰਹੀ ਹੈ । ਭਾਵੇਂ ਪਿਛਲੇ ਸਾਲਾਂ ਤੋਂ ਇਸ ਦਾ ਰਵਾਜ ਹਟ ਗਿਆ ਸੀ ਅਤੇ ਜਿਹੜਾ ਪਿੰਡ ਚਾਹੁੰਦਾ ਸੀ ਲੈ ਲੈਂਦਾ ਸੀ, ਕਿਉਂਕਿ ਵਾਜਬਉਲਅਜ਼ ਵਿਚ ਇਹ ਦਰਜ ਸੀ ਕਿ Malba Tax, land revenue ਦੀ ਤਰ੍ਹਾਂ ਵਸੂਲ ਹੋ ਸਕਦਾ ਸੀ । ਜੇ ਕਿਸੇ ਨੂੰ ਮਲਬਾ ਨਾ ਮਿਲੇ ਅਦਾਲਤ ਵਿਚ case ਕਰ ਕੇ ਲਿਆ ਜਾ ਸਕਦਾ ਸੀ । ਇਸ ਤਰ੍ਹਾਂ ਦੇ ਮੁਖਤਲਿਫ ਮੌਕਿਆ ਤੇ cases ਚਲਦੇ ਰਹੇ ਹਨ । ਬਹੁਤ ਸਾਰੀਆਂ ਦਿਹਾਤੀ parties ਵਿਚ, Congress Party ਵਿਚ ਇਸ ਗੱਲ ਦੀ ਜ਼ਬਰਦਸਤ ਇਛਾ ਰਹੀ ਹੈ ਕਿ Malba Cess ਨੂੰ ਹਟਾ ਦਿਤਾ ਜਾਵੇ । ਇਸੇ ਇਛਾ ਦੀ ਪੂਰਤੀ ਲਈ ਇਹ ਬਿਲ ਇਸ ਹਾਊਸ ਵਿਚ ਲਿਆਂਦਾ ਗਿਆ ਹੈ । ਜੋ ਹਾਊਸ ਨੂੰ ਬਿਨਾ ਕਿਸੇ ਬਹਿਸ ਤੋਂ ਕਬੂਲ ਕਰਨਾ ਚਾਹੀਦਾ ਹੈ ।

**Mr. Deputy Speaker** : Motion moved—

**That the Punjab Abolition of Village Cess (Malba) Bill be taken into consideration at once.**

**Chaudhri Dharam Singh Rathi** (Sambhalka) : Sir, I beg to move—

That the Punjab Abolition of Village Cess (Malba) Bill, 1961, be circulated for eliciting public opinion thereon by the 30th November, 1961.

जहां तक malba cess का ताल्लुक है मैं इसके हक में नहीं हूँ लेकिन इस वक्त सवाल यह है कि जो तरीका पहले चलता था वह बेहतर है या जो तरीका अब इन्होंने अपनी statement में बयान किया है वह अच्छा है । जहां तक असूल का ताल्लुक है गवर्नमेंट भी इस बात को मानती है कि यह fund village का इकट्ठा fund होना चाहिए । लेकिन कौन इसको रखे, इसी point पर मेरा इनके साथ difference of opinion है । यह कहते हैं कि Village Common Funds को पंचायतें operate करें, मैं कहता हूँ कि इसको political मत बनाओ । इसको गांव की party बाज़ी में मत लाओ । यह उसी तरह से रहना चाहिए जैसे कि पहले सरकारी लम्बरदार रखता था ।

**श्री उपाध्यक्ष** : यह कैसे relevant है ? (How is it relevant ?)

**चौधरी धर्म सिंह राठी** : जनाब, बिल की Statement of Objects and Reasons में लिखा है —

"It is collected by the lambardars in accordance with the entries in the wajab-ul-arz as a customary due. It has been represented to Government that this cess is neither collected regularly nor its accounts are maintained properly. Now that the Panchayats have come into existence and have assumed great importance, certain common expenses of the village can be met out of the Panchayat Fund......"

कहते हैं कि कुछ common purposes के लिए देहातों में खंच करना पड़ता है, जैसे जौहड़ खुदवाना, शामलात वगैरा का सिलसिला होता है । और भी common purposes के लिए funds की जरूरत होती है और उस के लिए यह कहते हैं कि पंचायतें funds को provide करें और वही इकठा करें । मैं कहता हूं system वह होना चाहिए जिस को सब agree करें । पंचायतों की election by votes होती है । वहां पार्टी बाज़ी होती है । जहां तक Malba Cess का तालुक है, rules के अंदर यह provided है कि अगर वाजबुल अंर्ज़ के वक्त बन्दोबस्त हो और एक आदमी इतराज करता है तो उस गांव के अन्दर मलबा Cess वसूल नहीं किया जाएगा । इसलिए सवाल यह है कि वह system ठीक है जिसे सब मानें या वह जो कि अब सरकार लाना चाहती है ?

**श्री उपाध्यक्ष** : यह बिल तो Malba Cess की abolition के लिए है ।

The hon-Member should not try to advance wrong arguments. This Bill seeks to abolish the malba cess. The hon.Member should not try to advance wrong arguments.)

**चौधरी धर्म सिंह राठी** : जनाब, मैं आपको यह बताने जा रहा था कि Village Common Lands Bill इसी House ने पास किया हुआ है। उसके अन्दर शामलात, जौहड़, चौपाल, कुवें, गलियां वगैरह सब पंचायतों की तहवील में दिए गए कि वही उन का इन्तज़ाम करेंगी। जनाब, के सामने मैं दो views की बाबत अर्ज़ कर रहा हूँ। उन दोनों को compare करके बात रहा हूँ। एक school तो इस ख्याल का है कि Malba Cess का पहला system best था; दूसरा school यह कहता है कि village panchayats को यह cess इकट्ठा करने के अखतियारात दे दिए जाएं। अगर Treasury Benches वालों ने पंचायत Act को अच्छी तरह से पढ़ा होता तो उन्हें पता लग जाता कि उसमें पंचायतों को cess लगाने की powers तो हैं लेकिन कहीं पर यह नहीं लिखा कि वह Village Common Cess है या कोई और। जहां तक पंचायतों को देने का ताल्लुक है वज़ीर साहब ने बताया है कि इस की collection regularly नहीं होती। मैं पूछता हूँ कि इसमें किस का कसूर है? अगर collect नहीं होता तो अच्छी बात है, अपने आप ही खत्म हो जाएगा। इसके अलावा यह भी बताया गया कि इसकी maintenance ठीक नहीं होती। यानी दोनों arguments एक दूसरे के खिलाफ जाते हैं। सवाल यह है कि अगर collect ही नहीं होता तो maintain क्या होगा? ज़रा यह अकल की बात करें, सोचें कि अपने argument को खुद ही काट रहे हैं।

1-00 p. m.

तीसरा argument यह दिया गया कि चूंकि पंचायत fund बन गया है इस लिए इस को ज़रूरत नहीं। तीन वजूहात दी हैं। तीनों की तीनों कोई माकूल वजूहात नहीं है। इस लिए मैं इस बल में तीन चीजें चाहता हूँ। एक तो यह कि इस cess को levy और collection बन्द हो जाए और दूसरी चीज़ यह चाहता हूँ कि आइंदा इसकी collection के बारे में कोई दावा कोर्ट में न कर सके और तीसरी चीज़ यह चाहता हूँ कि अगर कोई इसकी खिलाफवर्ज़ी करे तो उसके बारे में penalty होनी चाहिए। मैं, जनाब, इस हक में हूँ कि लोगों से इस तरह से कोई मुतालबा न किया जाए। जब गांव के 70 प्रतिशत लोग यह कहते हैं कि cess इकट्ठा नहीं होना चाहिए तो नहीं होना चाहिए। इस लिए अगर यह पब्लिक की opinion elicit करके इस पर गौर करें तो बहुत अच्छा होगा। मैं जानता हूँ कि जो भाई इधर बैठे हुए हैं वह बड़े उतावले हो रहे हैं। वजह यह है कि उन्हें यह पता ही नहीं है कि मलबा क्या होता है। जनाब, मैं मलबे की वसूली के खिलाफ हूँ और गांव के सभी आदमी चाहते हैं तो बेशक हो लेकिन पंचायत को अख्तियार नहीं होना चाहिए कि वह अपनी मर्ज़ी से वसूल करे। कई भाई जो नम्बरदार नहीं वह इसकी मुखालफत करेंगे। करें, क्योंकि उनको तो पता ही नहीं है। तो आखिर में मैं यही कहना चाहता हूँ कि यहां पर गांव का एक भी आदमी इस के खिलाफ हो वहां पर Malba Cess नहीं लगाना चाहिए। इन लफ़्ज़ों के साथ मैं अपनी motion move करता हूँ।

1-00 p.m.

**Mr. Deputy Speaker** : Motion moved—

That the Punjab Abolition of Village Cess (Malba) Bill, 1961, be circulated for eliciting public opinion thereon by the 30th November, 1961.

**ਪੰਡਤ ਰਾਮ ਕਿਸ਼ਨ ਭੜੋਲੀਆਂ** (ਊਨਾ) : ਡਿਪਟੀ ਸਪੀਕਰ ਸਾਹਿਬ, ਮੈਂ ਇਕ ਦਫਾ ਪਹਿਲਾਂ ਵੀ ਕਿਹਾ ਸੀ ਅਤੇ ਹੁਣ ਫਿਰ ਵੀ ਦੁਹਰਾਉਂਦਾ ਹਾਂ ਕਿ ਜੇ ਕੋਈ ਵੀ progressive ਕਦਮ ਉਠਾਇਆ ਜਾਂਦਾ ਹੈ ਉਸ ਦੀ ਮੁਖ਼ਾਲਫਤ ਕਰਨ ਲਈ ਰਾਠੀ ਸਾਹਿਬ ਇਕ ਪੇਟੀ ਨਹੀਂ 13 ਪੇਟੀਆਂ ਬੰਨ੍ਹ ਕੇ ਅਗੇ ਆਉਂਦੇ ਹਨ ਲੇਕਿਨ ਇਨ੍ਹਾਂ ਦਾ ਵਸ ਨਹੀਂ ਕਿਉਂਕਿ ਇਹ ਜਿਸ ਪਾਰਟੀ ਨੂੰ belong ਕਰਦੇ ਹਨ ਉਸ ਦਾ ਅਸੂਲ ਇਹ ਹੈ ਕਿ ਜਿਹੜੀ 13ਵੀਂ ਸਦੀ ਦੀ ਗੱਲ ਹੈ ਉਸ ਨੂੰ 20ਵੀਂ ਸਦੀ ਵਿਚ ਕੀਤਾ ਜਾਵੇ ਜਿਹੜੀ ਕਿ ਹੋ ਹੀ ਨਹੀਂ ਸਕਦੀ । ਮੈਂ ਇਹੋ ਕਹਾਂਗਾ ਕਿ ਇਹ ਜੋ ਬਿਲ ਲਿਆਂਦਾ ਗਿਆ ਹੈ ਬਹੁਤ ਚੰਗਾ ਹੈ ਅਤੇ ਆਪਣੇ ਥਾਂ ਤੇ ਇਸਦੀ ਅਹਿਮੀਅਤ ਹੈ । ਇਸ ਚੀਜ਼ ਦਾ ਖਤਮ ਕਰਨਾ ਸਾਡੀ ਕੌਮੀ ਤਹਿਰੀਕ ਦਾ ਇਕ ਅਹਿਮ ਅੰਗ ਰਿਹਾ ਹੈ । ਲੇਕਿਨ ਅਫਸੋਸ ਇਹ ਹੈ ਕਿ ਲੋਕਾਂ ਦਾ ਇਹ ਮੁਤਾਲਬਾ 13 ਸਾਲ ਬਾਅਦ ਪੂਰਾ ਹੋਇਆ ਹੈ । ਚਾਹੀਦਾ ਇਹ ਸੀ ਕਿ ਜਦੋਂ ਇਹ ਗੱਦੀਆਂ ਤੇ ਬੈਠੇ ਸਨ ਉਸੇ ਵਕਤ ਇਸ ਲਾਅਨਤ ਨੂੰ ਖਤਮ ਕਰਦੇ । ਫਿਰ ਵੀ ਚੰਗਾ ਹੈ ਕਿ ਦੇਰ ਆਇਦ ਦਰੁਸਤ ਆਇਦ । ਮੈਂ ਇਸ ਦਾ ਸਵਾਗਤ ਕਰਦਾ ਹਾਂ ਭਾਵੇਂ ਇਹ ਚੀਜ਼ ਬਹੁਤ ਦੇਰ ਬਾਅਦ ਆਈ ਹੈ ।

**ਚੌਧਰੀ ਬਲਬੀਰ ਸਿੰਘ** (ਹੁਸ਼ਿਆਰਪੁਰ, ਜਨਰਲ) : ਡਿਪਟੀ ਸਪੀਕਰ ਸਾਹਿਬ, ਗਿਆਨੀ ਜੀ ਨੇ ਕਿਹਾ ਸੀ ਕਿ ਅਪੋਜ਼ੀਸ਼ਨ ਵਾਲੇ ਕਿਸੇ ਵੀ ਚੀਜ਼ ਦੀ ਹਿਮਾਇਤ ਨਹੀਂ ਕਰਦੇ ਹਨ ਲੇਕਿਨ ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਪੋਜ਼ੀਸ਼ਨ ਹਰ ਉਸ ਚੀਜ਼ ਦੀ ਹਿਮਾਇਤ ਕਰਦੀ ਹੈ ਜਿਹੜੀ ਚੰਗੀ ਹੋਵੇ ਅਤੇ ਲੋਕ ਭਲਾਈ ਦੀ ਹੋਵੇ । ਇਹ ਠੀਕ ਹੈ ਕਿ ਇਹ ਚੀਜ਼ ਚੰਗੀ ਹੈ ਅਤੇ ਮੈਂ ਇਸ ਦੀ ਤਾਈਦ ਕਰਦਾ ਹਾਂ ਲੇਕਿਨ ਇਹ ਚੰਗੀ ਚੀਜ਼ ਵੀ ਇਨ੍ਹਾਂ ਨੇ ਆਪਣਾ ਮਤਲਬ ਮੁੱਖ ਰਖ ਕੇ elections ਤੋਂ ਪਹਿਲਾਂ ਕੀਤੀ ਹੈ ਤਾਕਿ ਇਹ ਲੋਕਾਂ ਨੂੰ ਕਹਿ ਸਕਣ ਕਿ ਅਸੀਂ Malba Cess ਹਟਾ ਦਿਤਾ ਹੈ। ਲੇਕਿਨ ਮੈਂ ਅਰਜ਼ ਕਰਦਾ ਹਾਂ ਕਿ Malba Cess ਦੇ ਨਾਲ ਹੋਰ ਕਿਤਨੀਆਂ ਚੀਜ਼ਾਂ ਹਨ ਜਿਨ੍ਹਾਂ ਨੂੰ ਆਜ਼ਾਦੀ ਦੀ ਤਹਿਰੀਕ ਵਿਚ ਹਟਾਉਣ ਲਈ ਜ਼ੋਰ ਦਿਤਾ ਜਾਂਦਾ ਸੀ । ਮੈਂ ਅਰਜ਼ ਕਰਦਾ ਹਾਂ . .

**Mr. Deputy Speaker** : Please be relevant

**ਚੌਧਰੀ ਬਲਬੀਰ ਸਿੰਘ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੀ ਤਕਰੀਰ ਵਿਚ reference ਦਿਤਾ ਹੈ ਕਿ ਇਹ cess ਇਸ ਲਈ ਹਟਾਇਆ ਜਾ ਰਿਹਾ ਹੈ ਕਿ ਆਜ਼ਾਦੀ ਦੀ ਤਹਿਰੀਕ ਵਿਚ ਅਸੀਂ ਲੋਕਾਂ ਨੂੰ ਕਹਿੰਦੇ ਸੀ ਕਿ ਇਹ ਨਾਜਾਇਜ਼ ਹੈ ਅਤੇ ਇਹ ਹਟਣਾ ਚਾਹੀਦਾ ਹੈ। ਲੇਕਿਨ ਹੈਰਾਨੀ ਦੀ ਗੱਲ ਇਹ ਹੈ ਕਿ ਅਜ 13 ਸਾਲ ਬਾਅਦ ਇਨ੍ਹਾਂ ਨੂੰ ਆਪਣਾ ਉਹ ਵਾਇਦਾ ਯਾਦ ਆਇਆ ਹੈ । ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦਾ ਹੁਣ ਯੌਮੇ ਹਿਸਾਬ ਆ ਗਿਆ ਹੈ । ਇਨ੍ਹਾਂ ਹੁਣ ਜਦੋਂ ਧਰਮ ਰਾਜ ਦੇ ਸਾਹਿਮਣੇ ਪੇਸ਼ ਹੋਣਾ ਹੈ ਤਾਂ ਉਸ ਨੇ ਪੁੱਛਣਾ ਹੈ ਕਿ ਜਿਸ ਜਿਸ ਚੀਜ਼ ਦੇ ਕਰਨ ਦਾ ਤੁਸੀਂ ਵਾਇਦਾ ਕੀਤਾ ਸੀ ਉਹ ਕਿਉਂ ਨਹੀਂ ਕੀਤੀ । ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਤੁਸੀਂ ਸਿਰਫ ਇਕੋ ਵਾਇਦਾ ਨਹੀਂ ਕੀਤਾ ਸੀ ਬਲਕਿ ਹੋਰ ਬਹੁਤ ਸਾਰੇ ਵਾਇਦੇ ਹਨ ਜਿਹੜੇ

ਅਜੇ ਪੂਰੇ ਨਹੀਂ ਹੋਏ ਹਨ । ਇਨ੍ਹਾਂ ਨੇ ਕਿਹਾ ਸੀ ਕਿ ਰਾਜਿਆਂ ਨੂੰ privy purses ਨਹੀਂ ਦੇਵਾਂਗੇ, ਇਨ੍ਹਾਂ ਨੂੰ ਪੈਨਸ਼ਨਾਂ ਨਹੀਂ ਦੇਵਾਂਗੇ, ਜਾਗੀਰਦਾਰੀ ਖਤਮ ਕਰ ਦੇਵਾਂਗੇ ... (*noise*)

**Mr. Deputy Speaker** : Order, order. This is quite irrelevant.

**ਚੌਧਰੀ ਬਲਬੀਰ ਸਿੰਘ** : ਜਨਾਬ, ਮੈਂ relevant ਇਸ ਲਈ ਹਾਂ ਕਿ ਗਿਆਨੀ ਜੀ ਨੇ ਜਿਸ ਤਰ੍ਹਾਂ ਆਪਣੀ ਸਪੀਚ ਦੇ ਸ਼ੁਰੂ ਵਿਚ ਕਿਹਾ ਹੈ .....

**Mr. Deputy Speaker** : I will not allow the hon. member to speak irrelevant. This is beyond the scope of this Bill.

**ਚੌਧਰੀ ਬਲਬੀਰ ਸਿੰਘ** : ਡਿਪਟੀ ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਜੋ ਬਿਲ ਪੇਸ਼ ਸੀ ਉਸ ਉਪਰ ਸਭ ਨੇ ਕਈ ਕੁਝ ਕਿਹਾ ਸੀ । ਖਾਨ ਸਾਹਿਬ ਨੇ ਕੁਝ ਕਿਹਾ ਅਤੇ ਸਰਦਾਰ ਅਜਮੇਰ ਸਿੰਘ ਨੇ ਕੁਝ ਹੋਰ ਕਿਹਾ ......

**Mr. Deputy Speaker** : No, please. I will not allow it. Please resume your seat now.

**ਚੌਧਰੀ ਬਲਬੀਰ ਸਿੰਘ** : ਤੇ ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ ਸਿਰਫ ਇਕੋ ਵਾਇਦਾ ਨਹੀਂ ਸੀ ਲੋਕਾਂ ਨਾਲ ਕੀਤਾ ਅਤੇ ਹੋਰ ਬਹੁਤ ਸਾਰੇ ਵਾਇਦੇ ਹਨ ਜਿਹੜੇ ਅਜੇ ਪੂਰੇ ਨਹੀਂ ਕੀਤੇ ਗਏ ਹਨ। ਉਨ੍ਹਾਂ ਨੂੰ ਵੀ ਪੂਰਾ ਕਰੋ ਤਾਕਿ ਲੋਕਾਂ ਦੀ dissatisfaction ਦੂਰ ਹੋਵੇ।

**Mr. Deputy Speaker** : It is my business to see as to what is relevant or otherwise.

**श्री बलराम दास टंडन** : डिप्टी स्पीकर साहिब मैं इस बिल का स्वागत करता हूं । जैसे किसी ने कहा है better late than never । जनता के इतने चिल्लाने के बाद गवर्नमेंट होश में आई है, यही बड़ी बात है । इस से पहले यह सारा पैसा नम्बरदारों की ऐशो इशरत में इस्तेमाल होता था लेकिन यह खुशी की बात है कि सरकार ने जनता की पुकार को सुना और यह नेक कदम उठाया जिस का वादा इन्हों ने जनता के साथ आज़ादी की जद्दोजहद में किया था ।

**ਸਰਦਾਰ ਗੁਰਬਚਨ ਸਿੰਘ ਬਾਜਵਾ** (ਸ੍ਰੀ ਗੋਬਿੰਦਪੁਰ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੇ ਮੁਤੱਅਲਿਕ ਸਰਕਾਰ ਨੂੰ ਇਹ ਸੁਝਾਉ ਦੇਣ ਲਈ ਖੜ੍ਹਾ ਹੋਇਆ ਹਾਂ ਕਿ ਇਹ ਜੋ ਤੁਸੀਂ ਫੈਸਲਾ ਕੀਤਾ ਹੈ ਇਸ ਨੂੰ reconsider ਕਰੋ । ਇਹ ਠੀਕ ਹੈ ਕਿ ਕੁਝ ਲੋਕਾਂ ਨੇ ਕਿਹਾ ਹੈ ਕਿ ਇਹ ਲਾਅਨਤ ਸੀ ਜੋ ਕਿ ਹਟਾਈ ਜਾਣੀ ਚਾਹੀਦੀ ਸੀ ਲੇਕਿਨ ਵੇਖਣ ਵਾਲੀ ਗੱਲ ਇਹ ਹੈ ਕਿ ਇਸ ਦੇ ਹਟਾਣ ਨਾਲ ਕਿੰਨਾ ਕੁ relief ਮਿਲ ਜਾਂਦਾ ਹੈ । ਮੈਂ ਇਸ ਗੱਲ ਨੂੰ ਤਾਂ ਮੰਨ ਲੇਂਦਾ ਹਾਂ ਕਿ ਠੀਕ ਹੈ ਕਿ ਇਹ ਨੰਬਰਦਾਰਾਂ ਨੂੰ ਨਹੀਂ ਮਿਲੇਗਾ ਲੇਕਿਨ ਜੇ ਤੁਸੀਂ ਇਸ ਨੂੰ ਖਤਮ ਕਰਨ ਦੀ ਬਜਾਏ ਪੰਚਾਇਤਾਂ ਨੂੰ ਦੇ ਦਿੰਦੇ ਤਾਂ ਬਿਹਤਰ ਸੀ । ਇਕ ਪਾਸੇ ਤਾਂ ਤੁਸੀਂ ਪੰਚਾਇਤਾਂ ਨੂੰ ਹੋਰ ਟੈਕਸ ਲਗਾਉਣ ਲਈ

[ਸਰਦਾਰ ਗੁਰਬਚਨ ਸਿੰਘ ਬਾਜਵਾ]

ਕਹਿੰਦੇ ਹੋ ਲੇਕਿਨ ਦੂਜੇ ਪਾਸੇ ਜੋ ਇਕ ਟੈਕਸ ਪਹਿਲਾਂ ਲਗਾ ਹੋਇਆ ਹੈ ਉਸ ਨੂੰ ਪੰਚਾਇਤਾਂ ਨੂੰ ਦੇਣ ਦੀ ਬਜਾਏ ਹਟਾ ਰਹੇ ਹੋ । ਲੋਕਾਂ ਨੂੰ ਖਾਸ ਤੌਰ ਤੇ ਸ਼ਿਕਾਇਤ ਇਹ ਨਹੀਂ ਸੀ ਕਿ ਇਹ ਮਲਬਾ ਕਿਉਂ ਲੈਂਦੇ ਹੋ, ਸ਼ਿਕਾਇਤ ਇਹ ਸੀ ਕਿ ਇਸ ਦਾ misuse ਹੁੰਦਾ ਹੈ । ਜੇਕਰ ਇਹ ਟੈਕਸ ਪੰਚਾਇਤਾਂ ਦੇ ਹਵਾਲੇ ਕਰ ਦਿਤਾ ਜਾਂਦਾ ਤਾਂ ਲੋਕਾਂ ਦੀ ਇਹ ਸ਼ਿਕਾਇਤ ਦੂਰ ਹੋ ਸਕਦੀ ਸੀ ਅਤੇ ਪੰਚਾਇਤਾਂ ਦੀ ਆਮਦਨ ਵਿਚ ਵੀ ਬਗੈਰ ਕੋਈ ਹੋਰ ਨਵਾਂ ਟੈਕਸ ਲਗਾਉਣ ਦੇ ਇਜ਼ਾਫਾ ਹੋ ਸਕਦਾ ਸੀ । ਆਖਰ ਕਿਨ੍ਹਾਂ ਕੰਮਾਂ ਲਈ ਇਹ ਮਲਬਾ ਵਸੂਲ ਕੀਤਾ ਜਾਂਦਾ ਸੀ । ਉਸ ਵਕਤ ਇਸ ਲਈ ਜ਼ਰੂਰਤ ਸੀ ਕਿ ਪਿੰਡਾਂ ਵਿਚ ਜੋ ਸਾਂਝੇ ਕੰਮ ਹੁੰਦੇ ਸਨ ਅਤੇ ਜੇ ਕੋਈ ਪਿੰਡ ਦਾ ਸਾਂਝਾ ਆਦਮੀ ਆਉਂਦਾ ਸੀ ਉਸ ਉਪਰ ਖਰਚ ਕਰਦੇ ਸਨ । ਇਸ ਵਿਚ ਸ਼ਕ ਨਹੀਂ ਕਿ ਇਹ ਸਾਰਾ ਪੈਸਾ ਅਫਸਰਾਂ, ਥਾਣੇਦਾਰਾਂ ਤੇ ਤਹਿਸੀਲਦਾਰਾਂ ਵਗੈਰਾ ਦੇ ਖਾਣ ਪੀਣ ਲਈ ਖਰਚ ਹੁੰਦਾ ਸੀ ਅਤੇ ਸਾਂਝੇ ਕੰਮਾਂ ਤੇ ਨਹੀਂ ਹੁੰਦਾ ਸੀ । ਪਰ ਜੇਕਰ ਹੁਣ ਇਸ ਰੁਪਏ ਨੂੰ ਨੰਬਰਦਾਰਾਂ ਦੀ ਬਜਾਏ ਪੰਚਾਇਤਾਂ ਨੂੰ ਦੇ ਦਿਤਾ ਜਾਂਦਾ ਤਾਂ ਇਹ ਮਕਸਦ ਪੂਰਾ ਹੋ ਸਕਦਾ ਸੀ ਅਤੇ ਇਹ ਬਿਹਤਰ ਤਰੀਕੇ ਨਾਲ ਖਰਚ ਹੋ ਸਕਦਾ ਸੀ । ਜਦੋਂ ਅਸੀਂ ਮਾਲੀਏ ਦਾ ਕੁਝ ਹਿੱਸਾ ਪੰਚਾਇਤਾਂ ਨੂੰ ਦਿੰਦੇ ਹਾਂ ਤਾਂ ਇਸ ਵਿਚ ਕਿਹੜੀ ਮਾੜੀ ਗੱਲ ਸੀ ਕਿ ਇਸ ਰਕਮ ਨੂੰ ਪੰਚਾਇਤਾਂ ਦੇ ਹਵਾਲੇ ਹੀ ਕਰ ਦਿਤਾ ਜਾਂਦਾ । ਇਸ ਲਈ ਮੈਂ ਤਜਵੀਜ਼ ਕਰਦਾ ਹਾਂ ਕਿ ਇਸ ਨੂੰ ਬਜਾਏ ਹਟਾਣ ਦੇ ਪੰਚਾਇਤਾਂ ਦੇ ਹਵਾਲੇ ਕਰ ਦਿਉ ਅਤੇ ਉਨ੍ਹਾਂ ਨੂੰ ਹਦਾਇਤ ਦੇ ਦਿਉ ਕਿ ਇਸ ਰਕਮ ਨੂੰ ਫਲਾਣੇ ਫਲਾਣੇ ਕੰਮ ਤੇ ਖਰਚ ਕੀਤਾ ਜਾਵੇ । ਜੇਕਰ ਇਹ ਰੁਪਿਆ ਪੰਚਾਇਤਾਂ ਦੇ ਹਵਾਲੇ ਕਰ ਦਿਤਾ ਜਾਵੇ ਤਾਂ ਇਸ ਦਾ ਬਿਹਤਰ ਇਸਤੇਮਾਲ ਹੋਵੇਗਾ ਅਤੇ ਲੋਕਾਂ ਦੀ ਇਹ ਸ਼ਿਕਾਇਤ ਵੀ ਹਟ ਜਾਵੇਗੀ ਕਿ ਇਹ ਰੁਪਿਆ ਨੰਬਰਦਾਰ misuse ਕਰਦੇ ਹਨ । ਮੈਂ ਤਾਂ ਇਹ ਵੀ ਕਹਿੰਦਾ ਹਾਂ ਕਿ ਮਨਿਸਟਰਾਂ ਨੂੰ ਜੋ sumptuary allowance ਮਿਲਦਾ ਹੈ ਇਸ ਨੂੰ ਜੇਕਰ ਸਾਂਝੇ ਕੰਮ ਲਈ ਵਰਤਿਆ ਜਾਵੇਗਾ ਅਤੇ ਜੇਕਰ ਇਹ ਪੰਚਾਇਤਾਂ ਦੇ ਕੋਲ ਹੋਵੇਗਾ ਤਾਂ ਇਸ ਦਾ misuse ਨਹੀਂ ਹੋਵੇਗਾ । ਲੋਕਾਂ ਦੀ ਸ਼ਿਕਾਇਤ ਇਹ ਨਹੀਂ ਸੀ ਕਿ ਇਹ Malba Cess ਕਿਉਂ ਲਗਾਇਆ ਗਿਆ ਹੈ ਬਲਕਿ ਸ਼ਿਕਾਇਤ ਇਹ ਸੀ ਕਿ ਨੰਬਰਦਾਰ ਇਸ ਦਾ misuse ਕਰਦੇ ਹਨ । ਇਸ misuse ਦਾ ਇਲਾਜ ਇਹ ਹੈ ਕਿ ਇਸ ਨੂੰ ਪੰਚਾਇਤਾਂ ਦੇ ਹਵਾਲੇ ਕਰ ਦਿਤਾ ਜਾਵੇ ।

**ਡਾਕਟਰ ਪਰਮਾਨੰਦ** (ਪਾਨੀਪਤ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਹਮਾਇਤ ਕਰਦਾ ਹਾਂ ਔਰ ਇਸ ਦੇ ਲਈ ਗਿਆਨੀ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ, ਜੋ ਉਨ੍ਹਾਂ ਵਕਤ ਦੇ ਮੁਤਾਬਕ ਕੰਮ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਲਬਾ tax ਹੈ ਇਹ ਬਹੁਤ ਪੁਰਾਣਾ tax ਹੈ ਔਰ ਇਹ ਉਸ ਵੇਲੇ ਲਗਾਇਆ ਗਿਆ ਸੀ ਜਿਸ ਵੇਲੇ ਇਥੇ ਅੰਗਰੇਜ਼ ਦਾ ਰਾਜ ਸੀ ਔਰ ਜਦ ਸਾਡੇ ਪੰਜਾਬ ਵਿਚ ਜਾਂ ਹਿੰਦੁਸਤਾਨ ਵਿਚ ਪੰਚਾਇਤਾਂ ਨਹੀਂ ਸਨ । ਮਲਬਾ tax ਨੰਬਰਦਾਰ ਮਾਲੀਏ ਦੇ ਨਾਲ ਲਿਆ ਕਰਦੇ ਸੀ ਔਰ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਮੈਨੂੰ ਯਾਦ ਹੈ ਜਦ ਮੈਂ ਛੋਟਾ ਜਿਹਾ ਸੀ ਤਾਂ ਨੰਬਰਦਾਰ ਇਸ tax ਦੀ ਵਸੂਲੀ ਕਰਦੇ ਸਨ ਔਰ ਲੋਕ ਇਸ ਤੇ ਇਤਰਾਜ਼ ਕਰਦੇ ਹੁੰਦੇ ਸਨ ਕਿ ਇਹ tax ਸਾਰਾ ਨੰਬਰਦਾਰ ਖਾ ਜਾਂਦਾ ਹੈ ਔਰ ਇਸ ਦੇ ਬਾਵਜੂਦ ਵੀ ਜੇ ਕੋਈ ਅਫਸਰ ਪਿੰਡ ਵਿਚ ਆ ਜਾਵੇ ਤਾਂ ਨੰਬਰਦਾਰ ਉਨ੍ਹਾਂ ਨੂੰ

ਉਸ ਲਈ ਦੁਧ ਰੋਟੀ ਭੇਜਣ ਵਾਸਤੇ ਕਹਿ ਦਿੰਦਾ ਸੀ । Malba tax ਦੀ ਵਸੂਲੀ ਕਟਕੇ ਲੰਬਰਦਾਰ ਖੁਦ ਆਪਣੇ ਪਾਸ ਰਖ ਲੈਂਦੇ ਸਨ । ਹੁਣ ਜਦ ਪੰਚਾਇਤਾਂ ਬਣ ਗਈਆਂ ਔਰ ਉਨ੍ਹਾਂ ਨੂੰ ਸਾਡੀ ਸਰਕਾਰ 10 per cent ਮਾਲੀਏ ਦਾ ਦਿੰਦੀ ਹੈ ਔਰ ਉਮੀਦ ਹੈ ਕਿ ਇਹ ਹੁਣ 20 per cent ਕਰ ਦੇਵੇਗੀ, ਇਸ ਲਈ ਹੁਣ ਮਲਬਾ tax ਦੀ ਕੋਈ ਲੋੜ ਨਹੀਂ ਰਹੀ । ਗਿਆਨੀ ਜੀ ਦੀ ਹੀ ਨਿਗਾਹ ਇਸ ਪਾਸੇ ਗਈ ਹੈ । ਮੈਂ ਤਾਂ ਕਹਿੰਦਾ ਹਾਂ ਕਿ ਜਿਹੜੇ ਮੁਜ਼ਾਰੇ 5 ਏਕੜ ਜਾਂ 5 ਏਕੜ ਤੋਂ ਘੱਟ ਜ਼ਮੀਨ ਵਾਲੇ ਹਨ, ਉਨ੍ਹਾਂ ਨੂੰ ਹੋਰ ਰਿਆਇਤਾਂ ਦਿਤੀਆਂ ਜਾਣ ਤਾਕਿ ਕਾਂਗਰਸ ਦੀ ਪਰਸ਼ੰਸਾ ਹੋਵੇ । ਮੈਂ ਸਮਝਦਾ ਹਾਂ ਕਿ ਇਹ ਲੜਾਈ ਹੈ ਜੋ ਗਿਆਨੀ ਜੀ ਨੇ ਸ਼ੁਰੂ ਕੀਤੀ ਹੈ ਔਰ ਇਹ ਲੜਾਈ ਉਨ੍ਹਾਂ ਚੀਜ਼ਾਂ ਦੇ ਖਿਲਾਫ ਸ਼ੁਰੂ ਕੀਤੀ ਗਈ ਹੈ ਜਿਹੜੀਆਂ ਪੁਰਾਣੇ ਜ਼ਮਾਨੇ ਤੋਂ ਸ਼ੁਰੂ ਹੋਈਆਂ ਹੋਈਆਂ ਸਨ । ਬਾਜਵਾ ਸਾਹਿਬ ਨੇ ਕਿਹਾ ਹੈ ਕਿ ਮਲਬਾ tax ਨਾ ਹਟਾਇਆ ਜਾਵੇ ਕਿਉਂਕਿ ਇਸ ਦੀ ਆਮਦਨ ਨਾਲ ਅਫਸਰਾਂ ਦਾ ਖਰਚ ਪੂਰਾ ਕੀਤਾ ਜਾਂਦਾ ਹੈ ਜਦੋਂ ਉਹ ਪਿੰਡਾਂ ਵਿਚ ਜਾਂਦੇ ਹਨ । ਮੈਂ ਕਹਿੰਦਾ ਹਾਂ ਕਿ ਅੱਜ ਜੇਕਰ ਅਫਸਰ ਜਾਂ ਵਜ਼ੀਰ ਪਿੰਡਾਂ ਵਿਚ ਜਾਂਦੇ ਹਨ ਤਾਂ ਉਨ੍ਹਾਂ ਲਈ cultural programmes ਰਖੇ ਜਾਂਦੇ ਹਨ । ਇਹ ਖਰਚ ਪੰਚਾਇਤਾਂ ਕਰ ਸਕਦੀਆਂ ਹਨ ।

ਡਿਪਟੀ ਸਪੀਕਰ ਸਾਹਿਬ, ਮੈਂ ਗਿਆਨੀ ਜੀ ਨੂੰ ਕਹਿੰਦਾ ਹਾਂ ਕਿ ਉਹ ਚੁਲ੍ਹਾ tax ਵੀ ਹਟਾ ਦੇਣ ਜਿਹੜਾ ਪਿੰਡਾਂ ਦੇ ਗਰੀਬ ਲੋਕਾਂ ਨੂੰ ਦੇਣਾ ਪੈਂਦਾ ਹੈ । ਪਿੰਡਾਂ ਦੇ ਲੋਕਾਂ ਤੇ ਕਈ ਕਿਸਮ ਦੇ taxes ਲਗੇ ਹੋਏ ਹਨ । ਗਿਆਨੀ ਜੀ ਨੇ ਇਹ ਬੜਾ ਮੁਬਾਰਕ ਕਦਮ ਉਠਾਇਆ ਹੈ ਕਿਉਂਕਿ ਇਸ tax ਦੇ ਹਟ ਜਾਣ ਨਾਲ ਪਿੰਡਾਂ ਦੇ ਲੋਕਾਂ ਨੂੰ ਕੁਝ relief ਮਿਲੇਗਾ । ਇਸੇ ਤਰ੍ਹਾਂ ਇਨ੍ਹਾਂ ਨੂੰ ਚੁਲ੍ਹਾ tax ਤੇ ਹੋਰ taxes ਜੋ ਪਿੰਡਾਂ ਦੇ ਗਰੀਬ ਲੋਕਾਂ ਤੇ ਲਗੇ ਹੋਏ ਹਨ, ਉਹ ਵੀ ਹਟਾਉਣੇ ਚਾਹੀਦੇ ਹਨ ।

**ਕੰਵਰਾਣੀ ਜਗਦੀਸ਼ ਕੌਰ (ਜੈਤੋ)** : ਵਾਹਿ ਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ । ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਅੱਜ ਬੜੀ ਖੁਸ਼ੀ ਦੀ ਗੱਲ ਹੈ ਕਿ ਇਸ ਹਾਊਸ ਵਿਚ Punjab Abolition of Village Cess (Malba) Bill ਲਿਆਂਦਾ ਗਿਆ ਹੈ ਔਰ ਇਸ ਉਤੇ ਹੋ ਰਹੀ ਬਹਿਸ ਵਿਚ ਮੈਂ ਸ਼ਾਮਿਲ ਹੁੰਦੀ ਹੋਈ ਇਹ ਮਹਿਸੂਸ ਕਰਦੀ ਹਾਂ ਕਿ ਇਹ ਬਿਲ ਜੋ ਲਿਆਂਦਾ ਗਿਆ ਹੈ ਇਸ ਦੇ ਲੈ ਆਉਣ ਦਾ ਭਾਵ ਇਹ ਹੈ ਕਿ ਅਗਲੀ election ਨੇੜੇ ਹੈ ਔਰ ਇਹ ਕਾਂਗਰਸੀ ਲੋਕਾਂ ਨੂੰ ਆਖਣਗੇ ਕਿ ਅਸੀਂ ਮਲਬਾ tax ਹਟਾ ਦਿਤਾ ਹੈ । ਖੈਰ ਮੈਂ ਇਹ ਗੱਲ ਜ਼ਰੂਰ ਚਾਹੁੰਦੀ ਹਾਂ ਕਿ ਇਸ tax ਨੂੰ ਖਤਮ ਕੀਤਾ ਜਾਵੇ ਕਿਉਂਕਿ ਗਰੀਬ ਲੋਕਾਂ ਦਾ ਪੈਸਾ ਨੰਬਰਦਾਰ ਇਕੱਠਾ ਕਰਕੇ ਗੌਰਮਿੰਟ ਦੇ ਅਫਸਰਾਂ Police ਅਫਸਰਾਂ ਤੇ ਜਿਹੜੇ ਉਨ੍ਹਾਂ ਦੇ touts ਹੁੰਦੇ ਹਨ, ਉਨ੍ਹਾਂ ਤੇ ਖਰਚ ਕਰਦੇ ਹਨ । ਰਾਠੀ ਸਾਹਿਬ, ਜਿਹੜੇ ਕਿ ਪੇਂਡੂ ਜਨਤਾ ਨਾਲ ਹਮਦਰਦੀ ਕਰਦੇ ਹਨ ਔਰ ਉਨ੍ਹਾਂ ਦੇ ਦੁਖ ਤਕਲੀਫ ਦੀ ਅਵਾਜ਼ ਹਮਦਰਦੀ ਨਾਲ ਇਸ ਹਾਊਸ ਵਿਚ ਪ੍ਰਗਟਾਉਂਦੇ ਹਨ । ਉਨ੍ਹਾਂ ਦੀ ਇਸ ਗੱਲ ਦੀ ਮੈਨੂੰ ਸਮਝ ਨਹੀਂ ਆਈ ਜੋ ਉਨ੍ਹਾਂ ਬਿਲ ਤੇ ਬੋਲਦੇ ਹੋਇਆਂ ਕਹੀ ਹੈ । ਮੈਂ ਕਹਿੰਦੀ ਹਾਂ ਕਿ ਗੌਰਮਿੰਟ ਨੂੰ ਚੁਲ੍ਹਾ tax ਵੀ ਹਟਾਉਣਾ ਚਾਹੀਦਾ ਹੈ ਜੋ 2 ਰੁਪਏ ਫੀ ਚੁਲ੍ਹਾ ਲੱਗਾ ਹੋਇਆ ਹੈ । ਮੈਂ ਕਹਾਂ

[ਕੰਵਰਾਣੀ ਜਗਦੀਸ਼ ਕੌਰ]

ਗੀ ਕਿ ਇਸ ਬਾਰੇ ਵੀ ਛੇਤੀ ਨਾਲ ਇਕ ਬਿਲ ਹਾਊਸ ਸਾਹਮਣੇ ਪੇਸ਼ ਕੀਤਾ ਜਾਵੇ । ਇਹ ਤਾਂ ਮੈਨੂੰ ਪਤਾ ਹੈ ਕਿ ਮਾਈਆਂ ਨੂੰ ਧੂੰਏ ਵਿੱਚ ਬੈਠ ਕੇ ਅੱਖਾਂ ਚੋਂ ਅਥਰੂ ਵਗਾ ਕੇ ਬੜੀ ਮੁਸ਼ਕਲ ਨਾਲ ਲੰਗਰ ਦਾ ਕੰਮ ਕਰਨਾ ਪੈਂਦਾ ਹੈ । ਇਨ੍ਹਾਂ ਵਜ਼ੀਰਾਂ ਨੂੰ ਕੀ ? ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗੀ ਕਿ ਮੁਖ ਮੰਤ੍ਰੀ ਨੂੰ ਜਿਹੜਾ 500 ਰੁਪਏ ਮਹੀਨੇ ਦਾ Sumptuary Allowance ਮਿਲਦਾ ਹੈ ਉਹ ਵੀ ਖਤਮ ਕੀਤਾ ਜਾਣਾ ਚਾਹੀਦਾ ਹੈ। ਇਹ ਪਬਲਕ ਤੇ ਭਾਰਾ ਬੋਝ ਹੈ

**चौधरी श्री चन्द** (बहादुरगढ़) : डिप्टी स्पीकर साहिब, यह एक ऐसा बिल था जिस पर ख्याल किया जा सकता था कि किसी को बोलने की जरूरत न होगी क्योंकि जिस चीज़ की ख्वाहिश थी वह सरकार ने कर दी लेकिन जिन लोगों को खुश होना चाहिए था वे तो खुश थे मगर पड़ोसन को इस बात का रंज है कि मलबा टैक्स क्यों खत्म किया जा रहा है । मुझे इस सिलसिले में एक कहावत याद आ गई है कि एक लड़के की सगाई हुई । उस की पड़ोसन को इस बात का रंज हुआ । वह उस के घर पहुँची और लड़के को पुचकारने के बाद कहने लगी अच्छा हुआ तुम्हारी सगाई हो गई और मिरगी भी तुम्हारा पीछा छोड़ देगी । इसी तरह इस बिल पर ज्यादा वे मैम्बर बोले हैं जिन का मलबे से कोई वास्ता नहीं । यह उसी पड़ोसन का part अदा कर रहे हैं जो कहती थी कि अब मिरगी भी तुम्हारा पीछा छोड़ देगी, उन के दिल में यह बात खटक रही है कि यह मलबा टैक्स क्यों खत्म कर रहे हैं । वे खुश नहीं हैं क्योंकि वे समझते हैं कि बुरी बात है कि मिरगी भी छोड़ने वाली है । ज्ञानी जी ने दुरुस्त फरमाया कि यह अच्छा बिल है लेकिन ना मालूम बाजवा साहिब जो निहायत समझदार हैं क्यों टूट पड़े कि यह बंद न करो, पंचायतों को दे दो । पता नहीं कि वह पंचायतों में बुरा रिवाज क्यों डालना चाहते हैं ।

**ਮਾਲ ਮੰਤ੍ਰੀ (ਗਿਆਨੀ ਕਰਤਾਰ ਸਿੰਘ)** : ਡਿਪਟੀ ਸਪੀਕਰ ਸਾਹਿਬ, ਇਸ ਬਿਲ ਤੇ ਮੈਂ ਜ਼ਿਆਦਾ ਨਹੀਂ ਕਹਿਣਾ ਔਰ ਸ਼ਾਇਦ ਕੁਝ ਕਹਿਣ ਦੀ ਜ਼ਰੂਰਤ ਵੀ ਨਾ ਪੈਂਦੀ ਜੇ ਰਾਠੀ ਸਾਹਿਬ ਇਸ ਬਾਰੇ ਬਹਿਸ ਅਰੰਭ ਨਾ ਕਰਦੇ । ਇਹ ਬਿਲ ਤਾਂ ਇਸ ਗੱਲ ਦੇ ਮੁਤਲਿਕ ਹੈ ਕਿ ਮਲਬਾ cess ਨੂੰ ਖਤਮ ਕੀਤਾ ਜਾਵੇ ਲੇਕਿਨ ਉਹ ਕਦੇ ਕੋਈ ਮਸਲੇ ਛੇੜਦੇ ਰਹੇ ਤੇ ਕਦੇ ਕੋਈ ਔਰ ਕਈ ਭਰਾਵਾਂ ਨੇ ਤਾਂ ਇਹ ਗੱਲ ਆਖੀ ਹੈ ਕਿ ਹੁਣ ਕਿਉਂਕਿ ਪਿੰਡਾਂ ਦੀਆਂ ਪੰਚਾਇਤਾਂ ਵੀ ਬਣ ਗਈਆਂ ਨੇ ਔਰ ਜਿਹੜਾ ਮਲਬਾ cess ਵਸੂਲ ਕੀਤਾ ਜਾਂਦਾ ਹੈ ਉਹ ਹੁਣ ਪੰਚਾਇਤਾਂ ਵਸੂਲ ਕਰ ਸਕਦੀਆਂ ਹਨ , ਇਸ ਲਈ ਇਹ ਜਾਰੀ ਰਹੇ । ਬਾਜਵਾ ਜੀ ਨੇ ਵੀ ਕਿਹਾ ਹੈ ਔਰ ਕੁਝ ਦਲੀਲਾਂ ਵੀ ਉਨ੍ਹਾਂ ਦਿੱਤੀਆ ਹਨ ਪਰ ਅਰਜ਼ ਇਹ ਹੈ ਕਿ ਇਹ cess ਪਹਿਲੇ ਕੁਝ ਜ਼ਿਲ੍ਹਿਆਂ ਤੇ ਲਗਾ ਹੋਇਆ ਹੈ ਔਰ ਕੁਝ ਤੇ ਨਹੀਂ । ਜੇ ਜਾਰੀ ਰਹਿਣਾ ਹੈ ਤਾਂ ਸਾਰਿਆਂ ਜ਼ਿਲ੍ਹਿਆਂ ਤੇ ਚਾਹੀਦਾ ਹੈ । ਇਸ ਲਈ ਇਸ cess ਨੂੰ ਤਾਂ ਹਟਾਉਣਾ ਹੀ ਪਏਗਾ ਫਿਰ ਹੁਣ ਤਾਂ ਪਿੰਡਾਂ ਦੀਆਂ ਪੰਚਾਇਤਾਂ ਆਪ ਵੀ tax ਲਗਾ ਸਕਦੀਆਂ ਹਨ । ਔਰ ਅਗਰ ਉਨ੍ਹਾਂ ਨੂੰ ਪੈਸੇ ਦੀ ਜ਼ਰੂਰਤ ਹੋਵੇਗੀ ਤਾਂ ਉਹ ਆਪ ਲਗਾ ਲੈਣਗੀਆਂ ਜਾਂ ਇਥੇ ਫਿਰ ਇਸ ਸਿਲਸਿਲੇ ਵਿਚ ਵਿਚਾਰਿਆ ਜਾ ਸਕਦਾ ਹੈ ।

**श्री उपाध्यक्ष** : Sitting को 15 मिन्ट के लिए extend कर देते हैं । (The sitting is extended by 15 minutes.)

[ਮਾਲ ਮੰਤ੍ਰੀ]

ਜਿਤਨੀਆਂ ਵੀ ਸਿਆਸੀ parties ਹਨ ਉਨ੍ਹਾਂ ਦਾ ਤਾਂ ਇਹੋ ਵਿਚਾਰ ਹੈ ਕਿ ਮਲਬਾ cess ਬੰਦ ਹੋਣਾ ਚਾਹੀਦਾ ਹੈ । ਜਿਨ੍ਹਾਂ ਨੇ ਆਜ਼ਾਦੀ ਦੀ ਲਹਿਰ ਵਿਚ ਹਿੱਸਾ ਪਾਇਆ ਉਹ ਸਾਰੇ ਇਸ ਦੇ ਹੱਕ ਵਿਚ ਹਨ । ਉਹ ਚਾਹੁੰਦੇ ਹਨ ਕਿ ਇਹ ਬੰਦ ਹੋਣਾ ਚਾਹੀਦਾ ਹੈ ।

ਇਕ ਗੱਲ ਵਜ਼ੀਰਾਂ ਦੀ ਤਨਖਾਹ ਦੇ ਮੁਤੱਲਿਕ ਇਸ ਸਿਲਸਿਲੇ ਵਿਚ ਕਹੀ ਗਈ ਸੀ । ਮੈਂ ਅਰਜ਼ ਕਰ ਦਿਆਂ ਕਿ 1920 ਵਿੱਚ ਵਜ਼ੀਰਾਂ ਦੀ ਤਨਖਾਹ 5,000 ਸੀ, 1937 ਵਿੱਚ ਇਹ 3,000 ਰਹਿ ਗਈ ਅਤੇ 1947 ਵਿਚ ਇਹ 1,500 ਰਹਿ ਗਈ ਅਤੇ ਹੁਣ ਇਹ 1,000 ਹੈ ਪਰ ਮੈਂਬਰ ਸਾਹਿਬਾਨ ਦਾ ਸ਼ੁਰੂ ਤੋਂ ਹੀ 300 ਹੈ ਅਤੇ ਹੁਣ ਵੀ 300 ਹੀ ਲੈ ਰਹੇ ਹਨ । ਪਰ ਵਜ਼ੀਰ ਸਾਹਿਬਾਨ ਨੂੰ ਅਜ ਕਲ ਪਹਿਲੀ ਤਨਖਾਹ ਦਾ ਪੰਜਵਾਂ ਹਿਸਾ ਮਿਲਦਾ ਹੈ, ਇਤਨੀ ਤਖਨਾਹ ਘਟ ਗਈ ਹੈ । ਹੋਰ ਜ਼ਿਆਦਾ ਨਾ ਕਹਿੰਦਾ ਹੋਇਆ ਮੈਂ ਐਨੀ ਗੱਲ ਹੀ ਕਹਾਂਗਾ ਕਿ ਇਹ ਬਿਲ ਪਾਸ ਹੋਣਾ ਚਾਹੀਦਾ ਹੈ ।

**Mr. Deputy Speaker :** Question is—

That the Punjab Abolition of Village Cess (Malba) Bill, 1961, be circulated for eliciting public opinion thereon by the 30th November, 1961.

*The motion was lost.*

**Mr. Deputy Speaker :** Question is—

That the Punjab Abolition of Village Cess (Malba) Bill, be taken into consideration at once.

*The motion was carried.*

**Mr. Deputy Speaker :** Now the House will proceed to consider the Bill, Clause by Clause.

SUB-CLAUSE 2 OF CLAUSE 1

**Mr. Deputy Speaker :** Question is—

That sub-clause (2) of Clause 1 stand part of the Bill.

*The motion was carried.*

CLAUSE 2 AND 3

**चौधरी धर्म सिंह राठी** (सम्भालका) : डिप्टी स्पीकर साहिब, जहां तक clause 2 का ताल्लुक है, मैं ने उस वक्त भी कहा था कि मैं मलबा cess के कोई हक में नहीं हूं एक तरफ़ तो मलबा cess को abolish कर रहे हैं लेकिन दूसरी तरफ़ पंचायत Act के Section 24 में उन को यह अख्तियारात दिए गए हैं कि पंचायतें यह cess इकट्ठा कर सकती हैं ।

**Mr. Deputy Speaker :** No repetition please.

**चौधरी धर्म सिंह राठी**: मैं उनसे पूछना चाहता हूँ कि उन के views progressive हैं या हमारे ? सिवाए चौधरी श्री चन्द साहिब के और जितने दोस्त इस पर बोले हैं सब ने यह cess लेने के हक में ख्यालात का इज़हार किया है । लेकिन उन को पता ही नहीं कि मलबा होता क्या है । ये दोस्त शहरी आदमी हैं, शहरों में रहने वाले हैं, इन को क्या पता कि मलबा क्या होता है । सरदार गुरबचन सिंह बाजवा साहब ने बिल्कुल ठीक बात कही । जहां तक मलबा cess का ताल्लुक है मैं इसके हक में भी नहीं हूँ । मैं चाहता हूँ कि आप पंचायतों को भी यह अख्तियारात मत दो कि यह इसे इकटठा करें ।

**Mr. Deputy Speaker** : No repetition, please.

**चौधरी धर्म सिंह राठी** : मैं गवर्नमेंट को बता देना चाहता हूँ कि स्वतन्त्र पार्टी मलबा टैक्स के खिलाफ है । स्वतन्त्र पार्टी यह भी नहीं चाहती कि आप पंचायतों को यह अख्तियार दो । इस लिए मैं इस clause के हक में हूँ । यह पास होनी चाहिए । इस cess levy का अख्तियार नहीं रहना चाहिए और न ही पंचायतों को इसकी collection का अख्तियार होना चाहिए ।

**Mr. Deputy Speaker :** Question is—

That Clauses 2 and 3 stand part of the Bill.

*The motion was carried.*

CLAUSE 4

**Mr. Deputy Speaker :** Now Clause 4 is before the House.

**Chaudhri Dharam Singh Rathi** (Sambhalka) : Sir, I beg to move—

In line 4, *for* "three hundred", *substitute* "ten".

यानी penalty की रकम 300 रुपए की बजाय 10 रुपए हो । यह जो चीज़ आप कर रहे हैं इसे आहिस्ता आहिस्ता आगे ले जाएं । इसमें लिखा है—

"Whoever with intent to evade the provisions of this Act accepts or obtains or agrees to accept or attempts to obtain from any person for himself or for any other person the cess hereby abolished shall be punishable with fine which may extend to three hundred rupees".

मैं चाहता हूँ कि इस provision को ज़रा नर्म किया जाए इतना drastic नहीं होना चाहिए । इस लिए 10 रुपये तक काफी है ।

**Mr. Deputy Speaker :** Motion moved—

In line 4, *for* "three hundred", *substitute* "ten".

**Mr. Deputy Speaker :** Question is—

In line 4, *for* "three hundred", *substitute* "ten".

*The motion was lost.*

**Mr. Deputy Speaker** : Question is—

That Clause 4 stand part of the Bill.

*The motion was carried.*

SUB-CLAUSE (1) OF CLAUSE 1 AND THE TITLE

**Mr. Deputy Speaker** : Question is—

That sub-clause (1) of Clause 1 and the Title stand part of the Bill.

*The motion was carried.*

**Minister for Revenue** (Giani Kartar Singh) : Sir, I beg to move—

That the Punjab Abolition of Village Cess (Malba) Bill be passed.

**Mr. Deputy Speaker** : Motion moved—

That the Punjab Abolition of Village Cess (Malba) Bill be passed.

**Mr. Deputy Speaker** : Question is—

That the Punjab Abolition of Village Cess (Malba) Bill be passed.

*The motion was carried*

---

## THE PUNJAB GENERAL SALES TAX (AMENDMENT) BILL, 1961

**Deputy Minister** (Shri Harbans Lal) : Sir, I beg to introduce the Punjab General Sales Tax (Amendment) Bill.

**Deputy Minister** : Sir, I beg to move—

That the Punjab General Sales Tax (Amendment) Bill be taken into consideration at once.

**Mr. Speaker** : Motion moved—

That the Punjab General Sales Tax (Amendment) Bill be taken in to consideration at once.

**ਚੌਧਰੀ ਬਲਬੀਰ ਸਿੰਘ**(ਹੁਸ਼ਿਆਰਪੁਰ, ਜਨਰਲ): ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਸੇਲਜ਼ ਟੈਕਸ ਦਾ amending bill ਲਿਆ ਕੇ ਚਾਰ ਰੁਪਏ ਦੀ ਬਜਾਏ ਪੰਜ ਰੁਪਏ Sales tax ਕਰ ਦਿੱਤਾ ਹੈ। ਪੰਜਾਬ ਸਰਕਾਰ ਦੀਆਂ ਬੈਂਚਾਂ ਤੇ ਜਿਹੜੇ ਮੈਂਬਰ ਬੈਠੇ ਹਨ ਉਨ੍ਹਾਂ ਨੂੰ sales tax ਦੀ ਸਾਰੀ History ਦਾ ਪਤਾ ਹੀ ਹੋਵੇਗਾ। ਜਦੋਂ ਏਥੇ ਚਾਰ ਆਨੇ ਸੈਂਕੜਾ sales tax ਲੱਗਾ ਸੀ ਤਾਂ ਸਾਰੇ ਪੰਜਾਬ ਦੇ ਵਿਚ ਹੜਤਾਲਾਂ ਹੋਈਆਂ ਸਨ ਔਰ ਜਦੋਂ ਚਾਰ ਆਨੇ ਤੋਂ ਤਿੰਨ ਰੁਪਏ ਦੋ ਆਨੇ ਕੀਤਾ ਗਿਆ ਸੀ ਤਾਂ ਵਜ਼ੀਰ ਸਾਹਿਬ, ਨੇ ਇਹ assurance ਦਿੱਤੀ ਸੀ ਕਿ ਇਹ maximum ਟੈਕਸ ਹੈ ਔਰ ਇਹ single stage ਤੇ ਕਰ ਦਿਤਾ ਗਿਆ ਨੂੰ ਔਰ ਨਾਲ ਹੀ ਉਨ੍ਹਾਂ ਨੇ ਇਹ ਕਿਹਾ ਸੀ ਕਿ ਇਹ ਟੈਕਸ ਹੋਰ ਨਹੀਂ ਵਧਾਇਆ ਜਾਏਗਾ। ਪੰਜਾਬ ਵਪਾਰ ਮੰਡਲ ਦੀ ਪੰਜਾਬ ਸਰਕਾਰ ਦੇ ਨਾਲ ਕਈ ਵਾਰ ਇਸ ਸਬੰਧ ਵਿਚ ਬਹਿਸ ਹੋਈ ਸੀ।

1.45 p.m.

*(The Sabha then adjourned till 9.00 A.M. on Wednesday, the 29th March, 1961).*

13240 PVS—293—3-1-62 C.,P.and S. Pb. Chandigarh.

# Punjab Vidhan Sabha Debates

*29th March, 1961*

Vol. I No. 27

## OFFICIAL REPORT

## CONTENTS

*Wednesday, the 29th March,* 1961



**Price:** Rs 3.70 nP.

*ERRATA*

PUNJAB VIDHAN SABHA DEBATES, VOL. I, NO. 27, DATED THE 29TH MARCH, 1961.

| *Read* | *for* | *on page* | *line* |
|---|---|---|---|
| ਅੱਜ | ਅਜੇ | (27)5 | 21 |
| Read the first lines on page (27)7 after line 31 on page (27)6 | | | |
| ज़रूरत | रूरत | (27)6 | 30 |
| Adhure Supne | Adhure Srupne | (27)8 | 12 |
| चीफ पार्लियामेंटरी सैक्रेटरी | (श्री हंस राज शर्मा) | (27)11 | 4 |
| ਖਰੀਦੀਆਂ | ਖੀਰੀਦੀਆਂ | (27)11 | 20 |
| Minister | Misiter | (27)12 | 8 |
| Wrong | Worng | (27)14 | 8 |
| कराने | करने | (27)14 | 17 |
| तीन चार | तीर | (27)14 | 4th from below |
| उद्योग मंत्री | उद्योगें मंत्री | (27)14 | 2nd from below |
| Shri Gurdial Singh | Shri mati Gurdial Singh | (27)17 | 23 |
| right to contest | right of to contest | (27)19 | 16 |
| stooped | stopped | (27)19 | 12th from below |
| पहले के हैं | पहिले हैं | (27)20 | 28 |
| चौधरी धर्म सिंह राठी | चौधरी धम सिह राठी | (27)21 | 11 |
| no | not | (27)23 | 4 |
| us | use | (27)23 | 14 |
| seepage | see page | (27)31 | 20 |
| been | ben | (27)33 | 12th from below |
| मदें | में | (27)37 | 3 |
| ਸ: ਗੁਰਬਚਨ ਸਿੰਘ | ਸ: ਗੁਰਬਨ ਸਿੰਘ | | |
| ਬਾਜਵਾ | ਬਾਜਵਾ | (27) 38 | 6 |
| wild | mild | (27)38 | 13,15 |
| ਮੈਂ | ਮ | (27)40 | 11 |
| ਨੇ | ਵਲੋਂ | (27)41 | 4th from below |
| be | he | (27)43 | 2nd from below |
| दुकानदारों | दुकामदारों | (27)44 | 6 |
| मार्फत | माफत | (27)45 | 10th from below |
| taxes | texes | (27)48 | 15 |

| *Read* | *for* | *on page* | *line* |
|---|---|---|---|
| हैरान | हैराम | (27)49 | 2 |
| ਬੋਲਦੇ | ਬੋਲਕੇ | (27)54 | 2nd from below |
| *interruptions* | *interrptions* | (27)55 | 19 |
| ਵਿਚ | ਚਿਵ | (27)59 | 18 |
| ਔਰ | ਐਰ | (27)62 | 4 |
| In line 2, for | In line 2 | (27)63 | 13 |
| be passed | as passed | (27)64 | 9 |
| Mr. Speaker | Mr. Speake | (27)66 | 24 |
| *Interruption* | *Interuption* | (27)66 | 26 |
| ਸਿਵਲ ਲਾਈਨਜ਼ | ਸਿਵਲ ਲਾਈਜੰ | (27)66 | 27 |
| वृद्धि | वद्धि | (27)67 | 3rd from below |
| ਮੁਜ਼ਾਰਿਆਂ | ਮੁਜ਼ਾਹਰਿਆਂ | (27)70 | 16 |
| Ala | Aka | (27)71 | 10 |

## PUNJAB VIDHAN SABHA

*Wednesday, the 29th March, 1961*

*The Vidhan Sabha met in the Assembly Chamber, Sector 1, Chandigarh, at 9.00 a.m. of the Clock. Mr. Speaker (Sardar Gurdial Singh Dhillon) in the Chair.*

### SITTING OF ASSEMBLY

**उद्योग मंत्री** (श्री मोहन लाल): जनाब, आज Question Hour dispense with कर दिया जाय।

**सरदार आत्मा सिंह** : मैं इसे oppose करता हूं।

**श्री राम प्यारा** : Question Hour चलना चाहिए।

**श्री अध्यक्ष** : आपस में बैठ कर फैसला किया गया था कि आज खत्म करना है। (It was mutually decided that the House will be adjourned *sine die* to-day.)

**Minister for Industries** : Sir, you may decide it as you think fit.

**Mr. Speaker :** The hon. Members have already discussed the Co-operative Societies Bill at length in the Sub-Committees and Regional Committees and if they propose any change at this stage they will upset the work done by them in those Committees.

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਇਹ practice ਬੜੀ common ਹੁੰਦੀ ਜਾ ਰਹੀ ਹੈ ਕਿ ਆਖਰੀ ਦਿਨ ਪੰਜ ਛੇ ਬਿਲ ਰਖ ਕੇ ਹਾਊਸ ਨੂੰ ਕਿਹਾ ਜਾਂਦਾ ਹੈ ਕਿ ਜਦੋਂ ਤਕ businees ਖਤਮ ਨਾ ਹੋਵੇ ਬੈਠੇ ਰਹੋ। ਇਹ ਬਿਲਕੁਲ ਗਲਤ practice ਹੈ। ਇਸ ਲਈ non-stop sitting ਨਹੀਂ ਹੋਣੀ ਚਾਹੀਦੀ।

**चौधरी इन्द्र सिंह** : जहां तक मुझे याद है non-stop sitting के बारे सवाल पर पिछले साल सारी opposition walk out कर गई थी और पंडित श्री राम शर्मा राष्ट्रपति के पास भी गए थे। इस लिए अगर हाउस की कार्रवाई खत्म नहीं हुई तो special session बुला लिया जाय लेकिन non-stop sitting न की जाय क्योंकि इस तरह से hurriedly pass करने से बिलों में defect रह जाते हैं। यह इतना important बिल है कि इस का असर सारी स्टेट के हर आदमी पर पड़ेगा। इसलिए इसे hurriedly pass न किया जाए।

**पंडित श्री राम शर्मा**: स्पीकर साहिब, मैं यह अर्ज़ करता हूं कि मेरा ख्याल था कि non-stop वाला काम हमेशा के लिए इस हाउस से खत्म हो गया होगा। रही यह बात कि Business Advisory Committee ने जो time मुकर्रर किया उस में अदला बदली नहीं हो सकती तो special session बुला लो। हिन्दुस्तान में कहीं भी non-stop sitting का रिवाज नहीं लेकिन यहां पर यह order of the day बना हुआ है।

